ੴ ਸ੍ਰੀ ਵਾਹਿਗੁਰੂ ਜੀ ਕੀ ਫਤਹਿ॥
ਹਮ ਇਹ ਕਾਜ ਜਗਤ ਮੋ ਆਏ॥ ਧਰਮ ਹੇਤ ਗੁਰਦੇਵ ਪਠਾਏ॥

# ਖਾਲਸਾ ਸਮਾਚਾਰ
# Khalsa Samachar

ਸੰਸਥਾਪਕ
ਭਾਈ ਸਾਹਿਬ ਭਾਈ ਵੀਰ ਸਿੰਘ
Founded by
BHAI VIR SINGH IN 1899 A.D.

ਸਪਤਾਹਿਕ/ਨਵੀਂ ਦਿੱਲੀ
ਸਥਾਪਤ 1899 ਈ.
www.bvsss.org
ਫ਼ੀ ਪਰਚਾ 5/-

ਅੰਕ ੪੩, ਜਿਲਦ ੨੨, ੩੦ ਅਗਸਤ - ੫ ਸਤੰਬਰ ੨੦੧੨, ੧੫ - ੨੧ ਭਾਦਰੋਂ ੨੦੬੯, ਨਾਨਕਸ਼ਾਹੀ ਸੰਮਤ ੫੪੪, ਸਾਲਾਨਾ ਚੰਦਾ ਦੇਸ਼ ੨੫੦/- ਵਿਦੇਸ਼ ੨੫੦੦/-
Issue 43, Volume 22, 30 August - 5 September 2012, Yearly Subscription India 250/-, Abroad 2500/-

1 ਸਤੰਬਰ: ਪਹਿਲਾ ਪ੍ਰਕਾਸ਼ ਪੁਰਬ, ਗੁਰੂ ਗ੍ਰੰਥ ਸਾਹਿਬ

# ਗੁਰਬਾਣੀ ਇਸੁ ਜਗ ਮਹਿ ਚਾਨਣੁ

### ਬਚਨ ਬਿਲਾਸ: ਭਾਈ ਸਾਹਿਬ ਭਾਈ ਵੀਰ ਸਿੰਘ

ਗਿਆਨੀ ਸਾਨੂੰ ਗੁਮਰਾਹ ਕਰਦੇ ਹਨ। ਅਸੀਂ ਉਨ੍ਹਾਂ ਦੇ ਉਪਦੇਸ਼ ਹੇਠ ਆਪਣੇ ਆਪ ਨੂੰ ਬ੍ਰਹਮ ਬਨਾਉਣਾ ਚਾਹੁੰਦੇ ਹਾਂ। ਪਰ ਇਹ ਗਲਤ ਹੈ। ਅਸਾਂ ਉਸ ਨਾਲ ਮਿਲਾਪ ਪ੍ਰਾਪਤ ਕਰਨਾ ਹੈ।

ਜਿਸ ਦੇ ਅੰਦਰ ਸਿਮਰਨ ਹੈ, ਉਸਨੂੰ ਵਾਹਿਗੁਰੂ ਦਾ ਮਿਲਾਪ ਹੈ ਉਹ ਮੁਕਤ ਹੈ। ਵਾਹਿਗੁਰੂ ਨੂੰ ਅਸੀਂ objectively ਦੇਖ ਨਹੀਂ ਸਕਦੇ। subjectively (ਦ੍ਰਿਸ਼ਟਾ ਪਦ ਵਿਚ ਹੋਕੇ) ਪ੍ਰਤੀਤ ਕਰ ਸਕਦੇ ਹਾਂ। ਸਾਰੇ object (ਪਦਾਰਥ) ਜਿਨ੍ਹਾਂ ਨੂੰ ਅਸੀਂ ਦੇਖ ਸਕਦੇ ਹਾਂ ਓਹ ਬਿਨਸਨਹਾਰ ਹਨ। ਵਾਹਿਗੁਰੂ ਬਿਨਸਨਹਾਰ ਨਹੀਂ। ਇਸ ਵਾਸਤੇ ਅਸੀਂ ਉਸ ਨੂੰ ਕਿਵੇਂ ਦੇਖ ਸਕਦੇ ਹਾਂ? ਅਸੀਂ ਆਪਣੀ ਨਿਗਾਹ ਨਾਲ ਹੋਰਨਾਂ ਨੂੰ ਦੇਖਦੇ ਹਾਂ ਪਰ ਆਪਣੀ ਨਿਗਾਹ ਨੂੰ ਕਦੀ ਨਹੀਂ ਵੇਖਿਆ। ਫਰਕ ਅਸੀਂ ਇਹ ਜਾਣਦੇ ਹਾਂ ਕਿ ਸਾਡੀ ਨਿਗਾਹ ਹੈ।

ਜੀਵਨ ਦਾ ਲਾਹਾ ਸਿਮਰਨ ਹੈ। ਸਿਮਰਨ ਦੀ ਕੋਈ ਕੀਮਤ ਨਹੀਂ ਪਾ ਸਕਦਾ। ਇਸ ਦੀ ਕੀਮਤ ਮਰ ਕੇ ਫੇਰ ਪਤਾ ਲਗੇਗੀ। ਜਿਨ੍ਹਾਂ ਨੇ ਸਿਮਰਨ ਨਹੀਂ ਕੀਤਾ ਉਹ ਮਰ ਕੇ ਪਛਤਾਉਣਗੇ ਤੇ ਜਿਨ੍ਹਾਂ ਨੇ ਸਿਮਰਨ ਕੀਤਾ ਹੈ, ਉਹ ਵੀ ਪਛਤਾਉਣਗੇ, ਕਿਉਂ? ਇਸ ਲਈ ਕਿ ਜਦ ਇਸ ਦੀ ਕੀਮਤ ਦਾ ਪਤਾ ਲੱਗੇਗਾ, ਕਿ ਇਹ ਮਹਾਨ ਕੀਮਤੀ ਤੇ ਅਮੋਲਕ ਸ਼ੈ ਹੈ, ਉਹ ਕਹਿਣਗੇ, ਜੇ ਸਿਮਰਨ ਦੀ ਏਡੀ ਕੀਮਤ ਸੀ ਤਾਂ ਅਸਾਂ ਹੋਰ ਸਿਮਰਨ ਕਿਉਂ ਨਾ ਕੀਤਾ।

ਸਿਮਰਨ ਪਹਿਲਾਂ ਮੈਲ ਕੱਟਦਾ ਹੈ। ਇਸ ਵਾਸਤੇ ਇਸ ਵਿਚ ਪਹਿਲੇ ਦਿਲ ਨਹੀਂ ਲੱਗਦਾ। ਜਦ ਮਨ ਨਿਰਮਲ ਹੋ ਜਾਂਦਾ ਹੈ ਤਾਂ ਸਿਮਰਨ ਵਿਚ ਰਸ ਆਉਣ ਲੱਗਦਾ ਹੈ ਤੇ ਛੱਡਣ ਨੂੰ ਜੀ ਨਹੀਂ ਕਰਦਾ।

ਜਿਹੜੇ ਪੰਜ ਮਿੰਟ ਵੀ ਰੋਜ਼ ਸਿਮਰਨ ਕਰਦੇ ਹਨ; ਯਾ ਕਰਨਗੇ, ਉਨ੍ਹਾਂ ਨੂੰ ਵੀ ਦਰਗਾਹ ਵਿਚ ਸੋਹਣਾ ਸੁਖ ਮਿਲੇਗਾ।

Mr. Stead, Editor, Review of Reviews (ਮਿਸਟ੍ਰ ਸਟੈਡ, ਐਡੀਟਰ, ਰਿਵਿਉ ਔਫ਼ ਰੀਵਿਊਜ਼) ਨੇ ਕੁਝ ਸਾਲ ਹੋਏ ਇਕ ਕਿਤਾਬ Letters of Julia ਛਾਪੀ ਸੀ। ਇਹ ਬੜਾ ਨਾਮੀ ਆਦਮੀ ਹੋਇਆ ਹੈ। ਜਿਸ ਨੇ ਇਕ ਡੁੱਬਦੇ ਜਹਾਜ਼ ਵਿਚ ਆਪਣੇ ਆਪ ਨੂੰ ਪਹਿਲਾਂ ਬਚਾਉਣ ਤੋਂ ਇਨਕਾਰ ਕਰ ਦਿੱਤਾ ਸੀ, ਤੇ ਕਿਹਾ ਸੀ ਕਿ ਇਸਤ੍ਰੀਆਂ ਤੇ ਬੱਚਿਆਂ ਨੂੰ ਪਹਿਲੇ ਬਚਾਓ, ਉਨ੍ਹਾਂ ਦਾ ਹੱਕ ਪਹਿਲਾਂ ਹੈ ਬਚਣ ਦਾ। ਇਸ ਕਿਤਾਬ ਵਿਚ ਉਸ ਨੇ ਆਪਣੀ ਪਰਲੋਕ ਗਾਮੀ ਭੈਣ ਤੋਂ ਮਿਲੀਆਂ ਕੁਝ ਚਿੱਠੀਆਂ ਛਾਪੀਆਂ ਹਨ। ਇਹ ਚਿੱਠੀਆਂ ਇਕ medium (ਜੋ ਰੂਹਾਂ ਨਾਲ ਗੱਲਬਾਤ ਕਰ ਸਕਦੀ ਸੀ) ਦੀ ਰਾਹੀਂ ਮਿਲੀਆਂ ਸਨ। ਇਨ੍ਹਾਂ ਚਿੱਠੀਆਂ ਵਿਚ ਉਸਦੀ ਭੈਣ ਜੂਲੀਆ ਨੇ ਲਿਖਿਆ ਹੈ ਕਿ ਜੇ ਤੂੰ ਦੁਨੀਆਂ ਵਿਚ ਰਹਿੰਦਿਆਂ ਪੰਜ ਮਿੰਟ ਵੀ ਵਾਹਿਗੁਰੂ ਦੇ ਨਾਮ ਦਾ ਸਿਮਰਨ ਹਰਿ ਰੋਜ਼ ਕਰ ਛੱਡੇਂਗਾ, ਤਾਂ ਜਦ ਇਥੇ ਪਰਲੋਕ ਵਿਚ ਆਵੇਂਗਾ ਤਾਂ ਤੂੰ ਵੇਖੇਂਗਾ ਕਿ ਤੇਰੇ ਲਈ ਕਾਫੀ ਪੂੰਜੀ ਜਮ੍ਹਾਂ ਹੋ ਗਈ ਹੋਵੇਗੀ, ਇਹ ਤੈਨੂੰ ਪ੍ਰਲੋਕ ਵਿਚ ਸੁੱਖ ਦੇਵੇਗੀ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਵੀ ਹੁਕਮ ਦਿਤਾ ਹੈ, ਕਿ ਸਿਮਰਨ ਕਰੋ।

**ਕਬੀਰ ਏਕ ਘੜੀ ਆਧੀ ਘਰੀ**
**ਆਧੀ ਹੂੰ ਤੇ ਆਧ॥**
(ਸਲੋਕ ਕਬੀਰ ੨੩੨)

ਇਕ ਘੜੀ 24 ਮਿੰਟ ਦੀ ਹੁੰਦੀ ਹੈ ਅੱਧੀ ਤੋਂ ਅੱਧੀ ਓਹੋ ਪੰਜ ਛੇ ਮਿੰਟ ਹੀ ਬਣਦੀ ਹੈ। ਭਾਵ ਹੈ ਘੱਟ ਤੋਂ ਘੱਟ ਸਮਾਂ ਨਾਮ ਜਪਿਆਂ ਵੀ ਮਹਾਂ ਫਲਦਾਇਕ ਹੈ।

**ਹਰਿ ਸਿਮਰਨ ਮਹਿ ਆਪਿ ਨਿਰੰਕਾਰਾ॥**
(ਗਉੜੀ ਮ:੫, ਸੁਖਮਨੀ, ੧-੮)

22-3-54

ਜਦ ਅਸੀਂ ਵਾਹਿਗੁਰੂ ਦਾ ਨਾਮ ਸਿਮਰਦੇ ਹਾਂ, ਅਸੀਂ ਉਸ ਦੇ ਮਿਲਾਪ ਵਿਚ ਹੁੰਦੇ ਹਾਂ। ਕਈ ਕਹਿੰਦੇ ਹਨ ਕਿ ਨਾਮ ਜਪਣ ਵਿਚ ਮਨ ਨਹੀਂ ਲੱਗਦਾ, ਤੇ ਫੇਰ ਨਾਮ ਜਪਣਾਂ ਛੱਡ ਦਿੰਦੇ ਹਨ। ਇਹ ਬੜੀ ਭਾਰੀ ਭੁੱਲ ਹੈ।

## ਇਸ ਅੰਕ ਵਿਚ

ਮਾਂ ਬੱਚੇ ਨੂੰ ਗੋਦੀ ਵਿਚ ਲੈ ਕੇ ਉਸ ਨਾਲ ਪਿਆਰ ਦੀਆਂ ਗੱਲਾਂ ਕਰਦੀ ਹੈ। ਇਹ ਮਾਂ ਦੀਆਂ ਗੱਲਾਂ ਬੱਚੇ ਦਾ objective ਯਾ sub conscious mind (ਅਚੇਤ ਮਨ) ਸੁਣਦਾ ਹੈ, ਤੇ ਇਹ ਗੱਲਾਂ ਉਸ ਵਿਚ ਰਚਦੀਆਂ ਰਹਿੰਦੀਆਂ ਹਨ। ਬੱਚਾ ਇਸ ਤਰ੍ਹਾਂ ਬੋਲਣਾ ਸਿੱਖਦਾ ਹੈ। ਜੇ ਮਾਂ ਇਸ ਤਰ੍ਹਾਂ ਦੀਆਂ ਗੱਲਾਂ ਨਾ ਕਰੇ, ਤਾਂ ਬੱਚਾ ਬੋਲਣਾ ਹੀ ਨਾ ਸਿਖ ਸਕੇ। ਇਸ ਤਰ੍ਹਾਂ ਜਦ ਅਸੀਂ ਨਾਮ ਜਪਦੇ ਹਾਂ ਤਾਂ ਉਹ ਸਾਡੇ sub conscious mind (ਅਚੇਤ ਮਨ) ਵਿਚ ਸਿੰਜਰਦਾ ਰਹਿੰਦਾ ਹੈ। ਜਦ ਇਹ ਮਨ ਭਰਪੂਰ ਹੋ ਜਾਂਦਾ ਹੈ ਤਾਂ ਨਾਮ ਦਾ ਰਸ ਆਉਣ ਲੱਗ ਜਾਂਦਾ ਹੈ।

ਨਾਮ ਜਪਦੇ ਹੋਏ ਜੇ ਮਨ ਜ਼ਰਾ ਵੀ ਟਿਕ ਜਾਵੇ ਤਾਂ ਥੋੜੀ ਗੱਲ ਨਹੀਂ। ਮਨ ਪੂਰਾ ਵੱਸ ਤਦੋਂ ਆਉਂਦਾ ਹੈ, ਜਦ ਵਾਹਿਗੁਰੂ ਦੀ ਪੂਰਨ ਕ੍ਰਿਪਾਲਤਾ ਹੋਵੇ।

**ਮਨੁ ਬਸਿ ਆਵੈ ਨਾਨਕਾ**
**ਜੇ ਪੂਰਨ ਕਿਰਪਾ ਹੋਇ॥**
(ਥਿਤੀ ਗਉੜੀ ਮ:੫-੧੦)

ਸਾਨੂੰ ਚਾਹੇ ਮਨ ਨਾ ਵੀ ਟਿਕੇ, ਨਾਮ ਜਪਣਾ ਛੱਡਣਾ ਨਹੀਂ ਚਾਹੀਦਾ। ਨਾਮ ਜਪਣ ਨਾਲ ਮਨ ਵਿਚ ਸੰਸਕਾਰ ਭਰਦੇ ਜਾਂਦੇ ਹਨ, ਤੇ ਫੇਰ ਨਾਮ automatic (ਸਹਿਜ ਸੁਭਾਵ ਹੋਣ) ਵਾਲਾ ਹੋ ਜਾਂਦਾ ਹੈ।

ਮਨ ਤੇ ਸੰਗਤ ਦਾ ਅਸਰ ਬੀ ਹੁੰਦਾ ਹੈ। ਮਨ ਦਿਨ ਨੂੰ ਜੋ ਕੁਝ ਕਰੇਗਾ ਰਾਤ ਨੂੰ ਵੀ ਉਸੇ ਧਿਆਨ ਵਿਚ ਲੱਗਾ ਰਹਵੇਗਾ। ਜਿਸ ਤਰ੍ਹਾਂ ਕਿ ਜੇ ਕੋਈ ਆਦਮੀ ਕਿਸੇ ਸੰਤ ਦੀ ਸੰਗਤ ਕਰੇ ਤੇ ਕੀਰਤਨ ਉਪਦੇਸ਼ ਸੁਣੇ ਤਾਂ ਰਾਤ ਨੂੰ ਉਸ ਨੂੰ ਸੁਫ਼ਨੇ ਬੀ ਸੰਤਾਂ ਦੇ ਅਤੇ ਸੰਗਤ ਦੇ ਆਉਣਗੇ, ਜੋ ਮੰਦ ਕਰਮੀਆਂ ਦੀ ਸੰਗਤ ਕਰੇਗਾ ਤਾਂ ਸੁਫ਼ਨੇ ਵੀ ਮੰਦੇ ਕਰਮਾਂ ਦੇ ਹੀ ਆਉਣਗੇ।

ਇਕ ਵੰਡ ਅਨੁਸਾਰ ਸਾਡੇ ਤਿੰਨ ਰਿਸ਼ਤੇ ਹਨ, ਇਕ ਗੁਰੂ ਨਾਲ, ਦੂਜਾ ਵਾਹਿਗੁਰੂ ਨਾਲ, ਤੀਜਾ ਆਪਣੇ ਆਪ ਨਾਲ। ਆਪਣੇ ਆਪ ਨਾਲ ਇਹ ਹੈ ਕਿ ਸਾਡਾ character (ਚਾਲ ਚਲਣ) ਉੱਚਾ ਹੋਵੇ। ਸਜਾਤੀ ਨਾਲ ਸਜਾਤੀ ਮਿਲਦਾ ਹੈ। ਜਦ ਸਾਡੇ ਵਿਚ ਵਾਹਿਗੁਰੂ ਦੇ ਗੁਣ ਆ ਜਾਣਗੇ, ਤਾਂ ਅਸੀਂ ਉਸ ਵਿਚ ਮਿਲ ਸਕਾਂਗੇ। ਜਿਸ ਤਰ੍ਹਾਂ ਪਾਣੀ ਨਾਲ ਪਾਣੀ ਮਿਲਦਾ ਹੈ। ਪਾਣੀ ਨਾਲ ਪਾਰਾ ਨਹੀਂ ਮਿਲ ਸਕਦਾ। ਸ੍ਰੀ ਦਰਬਾਰ ਸਾਹਿਬ ਦੇ ਅੰਮ੍ਰਿਤ ਸਰੋਵਰ ਵਿਚ ਗੰਦਾ ਪਾਣੀ ਨਹੀਂ ਪੈਂਦਾ। ਮਾਨ ਸਰੋਵਰ ਦਾ ਪਵਿੱਤਰ ਪਾਣੀ ਪਾ ਦੇਵੋ ਤਾਂ ਕੋਈ ਇਤਰਾਜ਼ ਨਹੀਂ ਕਰੇਗਾ। ਤ੍ਰੀਮਤ ਪਤੀਬ੍ਰਤਾ ਹੋਵੇ, ਤੇ ਆਦਮੀ ਇਸਤ੍ਰੀ ਬ੍ਰਤ ਕਰੇ ਤਾਂ ਦੋਨੋਂ ਉਚੇ character (ਚਾਲ ਚਲਣ) ਦੇ ਹੋ ਕੇ ਸੰਤ ਬਨਣ ਤੇ ਸਤਿਸੰਗ ਬਨਾਉਣ। ਸਿਰ ਨੰਗੇ ਫਿਰ ਕੇ, ਜਾਂ ਮਰਦਾਂ ਨਾਲ ਕਲੱਬਾਂ ਵਿਚ ਜਾ ਕੇ ਔਰਤਾਂ ਸਿਰਫ ਕਾਮ ਹੀ ਪ੍ਰਚੰਡ ਕਰਦੀਆਂ ਹਨ, ਆਤਮਕ ਸ਼ਾਂਤੀ ਨਹੀਂ ਪ੍ਰਾਪਤ ਹੋ ਸਕਦੀ। ਬਾਣੀ ਤੇ ਨਾਮ ਨਾਲ ਵਾਹਿਗੁਰੂ ਦਾ ਪੱਕਾ ਮਿਲਾਪ ਹੁੰਦਾ ਹੈ। ਆਤਮਕ ਸ਼ਾਂਤੀ ਪ੍ਰਾਪਤ ਹੁੰਦੀ ਹੈ।

ਨਾਮ ਪਹਿਲਾਂ ਸਥੂਲ ਹੁੰਦਾ ਹੈ। ਫੇਰ ਸੂਖਮ ਹੋ ਜਾਂਦਾ ਹੈ। ਬਾਣੀ ਪੜ੍ਹਨ ਨਾਲ ਮਨ ਵਿਚ ਚਾਨਣ ਹੁੰਦਾ ਹੈ। ਆਦਮੀ ਮਨਮਤੀਆਂ ਦੇ ਕਹਿਣ ਕਹਾਣ ਵਿਚ ਨਹੀਂ ਫਸਦਾ:-

**ਗੁਰਬਾਣੀ ਇਸੁ ਜਗ ਮਹਿ ਚਾਨਣੁ**
(ਸਿਰੀ ਰਾਗ ਮ:3 ਅਸ਼ਟ: 2-22)

ਕਈ ਕਹਿੰਦੇ ਹਨ ਕਿ ਵਾਹਿਗੁਰੂ ਵਾਹਿਗੁਰੂ ਕਰਨ ਦਾ ਕੀ ਫ਼ਾਇਦਾ ਹੈ। ਇਹ mechanical (ਜੰਤ੍ਰਵਤ-ਬੁਧ ਰਹਿਤ) ਰਟਨ ਹੈ। ਇਹ ਗੱਲ ਠੀਕ ਨਹੀਂ। ਤਿੱਬਤ ਦੇ ਲੋਕ ਇਕ ਗੋਲ ਡੱਬੇ ਜਿਹੇ ਵਿਚ ਆਪਣੇ ਇਸ਼ਟ ਦਾ ਨਾਮ ਲਿਖ ਕੇ ਪਾ ਦਿੰਦੇ ਹਨ ਤੇ ਫੇਰ ਉਸ ਨੂੰ ਇਕ ਡੰਡੇ ਤੇ ਚੜ੍ਹਾ ਕੇ ਹੱਥਾਂ ਨਾਲ ਘੁਮਾਂਦੇ ਰਹਿੰਦੇ ਹਨ। ਉਹ ਤਾਂ mechanical (ਜੰਤ੍ਰਵਤ) ਹੋ ਸਕਦਾ ਹੈ, ਪਰ ਸਾਡਾ 'ਵਾਹਿਗੁਰੂ, ਵਾਹਿਗੁਰੂ' ਕਰਨਾ ਕਦੇ mechanical (ਜੰਤ੍ਰਵਤ) ਨਹੀਂ ਹੋ ਸਕਦਾ। ਅਸੀਂ ਕੋਈ ਨਿਰਜਿੰਦ ਚੀਜ਼ ਨਹੀਂ ਹਾਂ। ਸਾਡੇ ਵਿਚ ਬੁੱਧੀ ਹੈ। ਵਾਹਿਗੁਰੂ ਵਾਹਿਗੁਰੂ ਕਰਨ ਦਾ ਸਾਡੇ ਮਨ ਤੇ ਹਰ ਹਾਲਤ ਵਿਚ ਅਸਰ ਹੁੰਦਾ ਹੈ।

23-3-54

**ਸੁਣਿ ਮਾਛਿੰਦ੍ਰਾ ਨਾਨਕੁ ਬੋਲੈ॥**
**ਵਸਗਤਿ ਪੰਚ ਕਰੇ ਨਹ ਡੋਲੈ॥**
(ਰਾਮਕਲੀ ਮ:1-5)

ਪੰਜਾਂ ਨੂੰ ਵੱਸ ਕਰੇ, ਜੇ ਉਨ੍ਹਾਂ ਵਿਚੋਂ ਕੋਈ ਇਕ ਕਦੇ ਗਲਬਾ ਪਾਵੇ ਤਾਂ ਡੋਲੇ ਨਾ, ਇਸ ਤਰ੍ਹਾਂ ਆਪਣਾ ਚਾਲ ਚਲਣ ਬਣਾਏ। ਪਿਛਲੇ ਸਮੇਂ ਦੇ ਸਿੱਖਾਂ ਦੇ ਚਾਲ ਚਲਣ ਤੇ ਸਚਾਈ ਅਤੇ ਸੱਚ ਦੀ ਦਾਦ ਦੁਸ਼ਮਨ ਬੀ ਦਿੰਦੇ ਸਨ। ਮੁਸਲਮਾਨ ਹਾਕਮ ਬੀ ਜੋ ਇਕ ਸਿੱਖ ਕਹੇ ਮੰਨਦੇ ਸਨ। ਤੇ ਜੇ ਕੋਈ ਮੁਸਲਮਾਨ ਉਸ ਦੇ ਬਰਖ਼ਿਲਾਫ਼ ਕਹਿਣ ਤਾਂ ਯਕੀਨ ਨਹੀਂ ਕਰਦੇ ਸਨ।

ਚਾਲ ਚਲਣ ਅੱਛਾ ਹੋਏਗਾ ਤਾਂ ਮਨ ਸਿਮਰਨ ਵਿਚ ਲੱਗੇਗਾ। ਪੰਜਾਂ ਨੂੰ ਵੱਸ ਕਰੋ, ਬਾਣੀ ਪੜ੍ਹੋ। ਇਸ ਨਾਲ ਗਿਆਨ ਦਾ ਪ੍ਰਕਾਸ਼ ਹੋਵੇਗਾ, ਤੇ ਫੇਰ ਨਾਮ ਜਪਣ ਨਾਲ ਨਾਮੀ ਵਿਚ ਸਮਾਈ ਹੋ ਜਾਏਗੀ। ਇਸ ਸ਼ਬਦ ਨਾਲ ਸਤਿਗੁਰੂ ਨਾਨਕ ਦੇਵ ਜੀ ਇਹੀ ਉਪਦੇਸ਼ ਕਰਦੇ ਹਨ। ਵਾਰਤਾਲਾਪ ਯੋਗੀ ਨਾਲ ਹੈ। ਇਸ ਵਾਸਤੇ ਉਸਦੇ ਯੋਗ ਦੀਆਂ ਯੁਕਤੀਆਂ ਵਰਤੀਆਂ ਹਨ।

ਗੁਰੂ ਨਾਨਕ ਸਾਹਿਬ ਦਾ ਉਪਦੇਸ਼ ਜੋ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਿੱਤਾ ਹੈ, ਇਹ ਪੂਰਾ ਹੈ। ਪੂਰਾ ਹੋਰ ਪੂਰਾ ਨਹੀਂ ਹੋ ਸਕਦਾ। ਜਿਸ ਤਰ੍ਹਾਂ ਇਕ ਚੱਕ੍ਰ ਘੇਰਾ ਹੋਰ ਗੋਲ ਨਹੀਂ ਹੋ ਸਕਦਾ। ਮੈਂ ਸਾਰੀਆਂ ਫਿਲਾਸਫੀਆਂ ਪੜ੍ਹੀਆਂ ਹਨ, ਤੇ ਬਹੁਤ ਖੋਜ ਕੀਤੀ ਹੈ, ਗੁਰੂ ਸਾਹਿਬਾਂ ਤੋਂ ਪਰੇ ਹੋਰ ਕੋਈ ਗੱਲ ਨਹੀਂ ਮਿਲੀ। ਹੁਣ ਜੋ ਮੈਂ ਕਹਿੰਦਾ ਹਾਂ, ਜਾਂ ਜੋ ਮੈਂ ਲਿਖਿਆ ਹੈ, ਸਿਰਫ ਗੁਰਬਾਣੀ ਦਾ ਟੀਕਾ ਕਰਨ ਦੀ ਕੋਸ਼ਿਸ਼ ਕੀਤੀ ਹੈ। ਗੁਰਬਾਣੀ ਨੂੰ ਪੜ੍ਹ ਕੇ ਤੇ ਨਾਮ ਸਿਮਰਨ ਨਾਲ ਸਾਰੇ ਸਵਾਲ ਖਤਮ ਹੋ ਜਾਂਦੇ ਹਨ। ਹਰ ਸਵਾਲ ਦਾ ਜਵਾਬ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਮੌਜੂਦ ਹੈ।

*-ਗੁਰਮੁਖ ਸਿੱਖਿਆ*

******

## ਆ ਮਿਲੋ ਮੈਨੂੰ!

ਹੇ ਪ੍ਰੀਤਮ ਦੇਵ!
ਸੂਖਮਤਾ ਦੀਆਂ ਚੋਟੀਆਂ,
ਚੋਟੀਆਂ ਬਾਦ ਚੋਟੀਆਂ
ਉਤੇ ਚੜ੍ਹ ਚੜ੍ਹਕੇ
ਮੇਰੀ ਸੋਚ ਦੀਆਂ ਜੰਘਾਂ
ਥੱਕ ਪਈਆਂ ਹਨ।
ਹਾਂ, ਪ੍ਰੀਤਮ ਦੇਵ!
ਤੇਰੀ ਅਰੂਪਤਾ ਦੇ
ਗਗਨਾਂ ਦੀਆਂ ਉਚਿਆਈਆਂ ਵਿਚ
ਉੱਡ ਉੱਡਕੇ
ਮੇਰੇ ਖਜਾਲ ਖੰਭ ਹੁੱਟ ਗਏ ਹਨ।
ਹਾਂ, ਦਾਤਾ!
ਅਜੇ ਕਿੰਨੀ ਕੁ ਦੂਰ?
ਪ੍ਰੀਤਮ ਦੇਵ!
ਕੋਈ ਪ੍ਰਤੀਤੀ ਦੇ ਜਾ ਸਕਣ ਵਾਲੀ
ਰੂਪਤਾ ਧਾਰਕੇ,
ਕੋਈ ਲਖੀ ਜਾ ਸਕਣ ਵਾਲੀ
ਅਸੂਖਮਤਾ ਦਾ ਜਾਮਾ ਪਹਿਨਕੇ,
ਆ ਮਿਲੋ ਮੈਨੂੰ;
ਹੁਣ ਤਾਂ ਤਾਣ ਹੋਰ ਅਗੇ ਜਾਣੋ
ਹਾਰ ਖਲੋਤੇ!

*-ਸਿੱਕਾਂ ਸੱਧਰਾਂ*

# ਹਉ ਵੇਖਿ ਵੇਖਿ ਗੁਰੂ ਵਿਗਸਿਆ

❖ ਰਮੇਸ਼ ਸਿੰਘ ਜਮਸ਼ੇਦਪੁਰ

ਅਸੀਂ ਆਮ ਵੇਖਦੇ ਤੇ ਫਿਰ ਹੈਰਾਨ ਰਹਿ ਜਾਂਦੇ ਹਾਂ ਕਿ ਵੇਖੋ ਜੋ ਬੱਚਾ ਸਾਡੇ ਸਾਮ੍ਹਣੇ ਪੈਦਾ ਹੋਇਆ, ਸਾਡੇ ਸਾਮ੍ਹਣੇ ਸਕੂਲ ਜਾਣਾ ਸ਼ੁਰੂ ਕੀਤਾ, ਸਾਡੀਆਂ ਅੱਖਾਂ ਸਾਮ੍ਹਣੇ ਜੁਆਨ ਹੋਇਆ ਤੇ ਵੇਖਦੇ-ਵੇਖਦੇ ਪੜ-ਲਿਖ ਕੇ ਵੱਡਾ ਬਿਜ਼ਨੇਸਮੈਨ, ਵੱਡਾ ਡਾਕਟਰ, ਵੱਡਾ ਇੰਜੀਨੀਅਰ, ਵੱਡਾ ਖਿਡਾਰੀ.....ਤੇ ਪਤਾ ਨਹੀਂ ਹੋਰ ਕੀ-ਕੀ ਬਣ ਗਿਆ, ਫਿਰ ਵਿਆਹ ਹੋ ਗਿਆ, ਬੱਚੇ ਹੋ ਗਏ, ਕਿਸ ਤਰ੍ਹਾਂ ਉਸ ਦੇ ਸ਼ਰੀਰ ਦਾ ਤੇ ਨਾਲ ਹੀ ਜੀਵਨ ਦਾ ਵਿਕਾਸ ਹੋਇਆ। ਪ੍ਰਭੂ ਨੇ ਇਹੋ ਸਿਸਟਮ ਬਣਾਇਆ ਹੈ ਸ੍ਰਿਸ਼ਟੀ ਅੰਦਰ, ਮਾਂ-ਪਿਉ ਰਾਹੀਂ ਬੱਚੇ ਜੰਮਦੇ-ਪਲਦੇ ਤੇ ਵੱਡੇ ਹੋ ਕੇ ਬਚਿਆਂ ਵਾਲੇ ਹੋ ਜਾਂਦੇ ਹਨ।

ਕਈ ਵਾਰ ਐਸਾ ਵੀ ਵੇਖਣ ਵਿਚ ਆਉਂਦਾ ਹੈ ਕਿ ਸ਼ਰੀਰ ਕਰਕੇ ਤਾਂ ਜੀਵ ਵੱਡਾ ਹੋ ਜਾਂਦਾ ਹੈ ਪਰ ਉਸ ਦੇ ਮਨ ਦਾ ਵਿਗਾਸ ਨਹੀਂ ਹੋ ਪਾਂਦਾ, ਸੁ ਸ਼ਰੀਰ ਤਾਂ ਬੁਢਾ ਹੋ ਜਾਂਦਾ ਹੈ, ਅੰਗ-ਅੰਗ ਥਕ ਜਾਂਦਾ ਹੈ (ਕਮਜ਼ੋਰ ਪੈ ਜਾਂਦਾ ਹੈ) ਪਰ ਮਨ ਦੀ ਚੰਚਲਤਾ ਜੋ ਬਚਪਨ ਵਿਚ ਸੀ, ਉਹੀ ਰਹਿ ਜਾਂਦੀ ਹੈ। ਜਿਵੇਂ ਬੱਚਾ ਅਨਜਾਨ ਹੋਣ ਕਰਕੇ, ਸੱਪ ਦੇ ਮੂੰਹ ਜਾਂ ਅੱਗ ਵਿਚ ਹਥ ਪਾਕੇ ਅਪਨਾ ਨੁਕਸਾਨ ਕਰਾ ਲੈਂਦਾ ਹੈ; ਤਿਵੇਂ ਹੀ, ਸ਼ਰੀਰ ਕਰਕੇ ਬੁਢਾ ਹੋਣ ਦੇ ਬਾਵਜੂਦ (ਮਨ ਦਾ ਵਿਗਾਸ ਨਾ ਹੋਣ ਕਾਰਨ) ਜੀਵ ਮਾਇਆ-ਅੱਗ ਤੇ ਮਾਇਆ-ਸੱਪ ਵਿਚ (ਮਨ ਕਰਕੇ) ਫਸਿਆ ਰਹਿ ਜਾਂਦਾ ਹੈ ਤੇ ਜੀਵਨ ਵਿਚ ਜ਼ਹਿਰ ਘੁਲ ਜਾਂਦਾ ਹੈ, ਅੰਦਰ ਸੜਦਾ-ਧੁਖਦਾ ਰਹਿੰਦਾ ਹੈ। ਇਸੇ ਦਾ ਜ਼ਿਕਰ ਕਰਦਿਆਂ ਕਬੀਰ ਸਾਹਿਬ ਆਖਦੇ ਹਨ- "ਥਾਕੇ ਨੈਨ ਸ੍ਰਵਨ ਸੁਨਿ ਥਾਕੇ ਥਾਕੀ ਸੁੰਦਰਿ ਕਾਇਆ॥ਜਰਾ ਹਾਕਦੀ ਸਭ ਮਤਿ ਥਾਕੀ ਏਕ ਨ ਥਾਕਸਿ ਮਾਇਆ॥ ਬਾਵਰੇ ਤੈ ਗਿਆਨ ਬੀਚਾਰੁ ਨ ਪਾਇਆ, ਬਿਰਥਾ ਜਨਮੁ ਗਵਾਇਆ॥"(੭੯੩) ਇਸ ਤਰ੍ਹਾਂ ਜ਼ਿੰਦਗੀ ਗੁਜਰਦੀ ਜਾਂਦੀ ਹੈ ਤੇ ਜੀਵ ਨੂੰ ਪਤਾ ਹੀ ਨਹੀਂ ਚਲਦਾ ਕਿ ਉਸਦੀ ਅਸ਼ਾਂਤੀ-ਪਰੇਸ਼ਾਨੀ ਦਾ ਕਾਰਨ ਕੀ ਹੈ ਕਿਉਂਕਿ ਪਦਾਰਥਾਂ ਵਲੋਂ, ਪੈਸੇ ਵਲੋਂ, ਹੋਰ ਦੁਨੀਆਵੀ ਰਿਸ਼ਤਿਆਂ ਤੇ ਲੋੜਾਂ ਵਲੋਂ ਕੋਈ ਕਮੀ ਨਹੀਂ ਹੁੰਦੀ। ਇਸ ਅਸ਼ਾਂਤੀ ਨੂੰ ਦੂਰ ਕਰਨ ਦੇ ਅਪਨੇ ਵਲੋਂ ਉਹ ਕਈ ਉਪਾਅ ਕਰਦਾ ਹੈ ਪਰ ਕੋਈ ਗੱਲ ਬਣਦੀ ਨਹੀਂ- ਆਖਿਰ ਉਸਨੂੰ ਗੁਰੂ ਦੀ ਸ਼ਰਣ ਆਉਣਾ ਪੈਂਦਾ ਹੈ, "ਇਕੁ ਉਤਮ ਪੰਥੁ ਸੁਨਿਓ ਗੁਰ ਸੰਗਤਿ ਤਿਹ ਮਿਲੰਤ ਜਮ ਤ੍ਰਾਸ ਮਿਟਾਈ" (੧੪੦੬)

ਕਿਉਂਕਿ ਗੁਰੂ ਕੋਲ ਆਉਣ ਤੋਂ ਪਹਿਲਾਂ ਜੀਵ ਅਪਨੇ ਵਲੋਂ ਟਿੱਲੇ ਦਾ ਜੋਰ ਲਾ ਚੁਕਾ ਹੁੰਦਾ ਹੈ (ਪਰ ਸਫਲਤਾ ਨਹੀਂ ਮਿਲੀ), ਸੁ ਨਿਮਾਣਾ ਹੋ ਕੇ ਆਉਂਦਾ ਹੈ- "ਮੇਰੇ ਰਾਮ ਹਮ ਪਾਪੀ ਸਰਣਿ ਪਰੇ ਹਰਿ ਦੁਆਰਿ॥ ਮਤੁ ਨਿਰਗੁਣ ਹਮ ਮੇਲੈ ਕਬਹੂੰ ਅਪਨੀ ਕਿਰਪਾ ਧਾਰਿ॥" (੧੬੭)- ਤੇ ਨਾਲ ਹੀ ਇਸ ਸੱਚ ਦਾ ਬੋਧ ਲੈ ਕੇ ਕਿ, ਮੈਂ ਤਾਂ ਜਨਮਾਂ-ਜਨਮਾਂ ਦੀ ਮੈਲ ਲੈ ਕੇ ਆਇਆ ਹਾਂ, ਮੇਰੇ ਵਰਗਾ ਪਾਪੀ ਹੋਰ ਕੋਈ ਹੋ ਨਹੀਂ ਸਕਦਾ, ਮੈਂ ਤਾਂ ਅਜਾਮਲ ਹਾਂ, ਮੇਰੇ ਗੁਨਾਹਾਂ ਦੀ ਕੋਈ ਗਿਣਤੀ ਨਹੀਂ ਹੋ ਸਕਦੀ, "ਹਮਰੇ ਅਵਗੁਣ ਬਹੁਤੁ ਬਹੁਤੁ ਹੈ ਬਹੁ ਬਾਰ ਬਾਰ ਹਰਿ ਗਣਤ ਨ ਆਵੈ"॥ (੧੬੭) ਸੁ ਇਹ ਅਹਿਸਾਸ ਉਸ ਦੇ ਮਨ ਵਿਚ ਗਹਿਰਾ ਹੋ ਚੁਕਾ ਹੁੰਦਾ ਹੈ ਕਿ "ਜਾ ਕਉ ਕੋਇ ਨ ਰਾਖੈ ਪ੍ਰਾਣੀ ਤਿਸੁ ਤੂ ਦੇਹਿ ਅਸਰਾਉ"(੧੨੦੨), ਇਹ ਗੁਰੂ ਦੀ ਮਹਾਨਤਾ ਤੇ ਦਿਆਲਤਾ ਹੈ ਕਿ ਐਸੇ ਪਾਪੀ ਨੂੰ ਅਪਨੀ ਸ਼ਰਣ ਬਖਸ਼ੀ।

ਸ਼ਰਣਾਗਤ ਆਏ ਜੀਵ ਨੂੰ ਗੁਰੂ ਸਤਿਸੰਗਤ ਦੇ ਦਾਇਰੇ ਵਿਚ ਰਹਿਣ ਦਾ ਆਦੇਸ਼ ਕਰਦੇ ਹਨ ਤੇ ਫਿਰ ਗੁਰ ਉਪਦੇਸ਼ ਦੇ-ਦੇ ਕੇ ਅਤੇ ਉਸ ਤੇ ਅਮਲ ਕਰਾ-ਕਰਾ ਕੇ ਉਸਨੂੰ ਬੰਧਨਾਂ ਤੋਂ ਛੁਡਵਾ ਲੈਂਦੇ ਹਨ- "ਹਮ ਅਪਰਾਧੀ ਰਾਖੇ ਗੁਰ ਸੰਗਤੀ ਉਪਦੇਸੁ ਦੀਓ ਹਰਿਨਾਮੁ ਛਡਾਵੈ॥" (੧੬੭) ਜਿਵੇਂ-ਜਿਵੇਂ ਜੀਵ ਗੁਰੂ ਦੀ ਬਖਸ਼ਿਸ ਪਾਉਂਦਾ ਹੈ ਤੇ ਨਾਲ ਹੀ ਅਪਨੀ ਔਕਾਤ ਪਛਾਣਦਾ ਹੈ ਤਾਂ ਉਹ ਗੁਰੂ ਦੁਆਰਾ ਕੀਤੀ ਕਿਰਪਾ ਤੇ ਹੈਰਾਨ ਰਹਿ ਜਾਂਦਾ ਹੈ- "ਹਮ ਰੁਲਤੇ ਫਿਰਤੇ ਕੋਈ ਬਾਤ ਨ ਪੂਛਤਾ ਗੁਰ ਸਤਿਗੁਰ ਸੰਗਿ ਕੀਰੇ ਹਮ ਥਾਪੇ॥"(੧੬੭), ਕਿ ਕਿਵੇਂ ਪ੍ਰਭੂ ਨੇ ਇਕ ਕੀੜੇ ਨੂੰ ਪਹਿਲਾਂ ਇਨਸਾਨ ਬਣਾਇਆ, ਫਿਰ ਗੁਰੂ ਮਿਲਾਇਆ, ਫਿਰ ਗੁਰੂ ਦੀ ਸੰਗਤ ਪ੍ਰਾਪਤ ਹੋਈ, ਗੁਰੂ ਨੇ ਨਾਮ ਦੀ ਦਾਤ ਝੋਲੀ ਵਿਚ ਪਾ ਕੇ ਜੀਵਨ ਵਿਚ ਕ੍ਰਾਂਤੀ ਲਿਆ ਦਿਤੀ, ਮਾਇਆ ਦਾ ਰੰਗ ਲਾਹ ਕੇ ਨਾਮ ਦਾ ਰੰਗ ਚਾੜ ਦਿਤਾ, ਜੀਵਨ ਪੂਰੀ ਤਰ੍ਹਾਂ ਬਦਲ ਕੇ ਰਖ ਦਿਤਾ। ਗੁਰੂ ਸਾਹਿਬ ਇਸ ਕਿਰਪਾ ਨੂੰ ਯਾਦ ਕਰਦਿਆਂ ਆਖਦੇ ਹਨ:-

- "ਸਤਿਗੁਰੁ ਦਾਤਾ ਆਖੀਐ ਤੁਸਿ ਕਰੇ ਪਸਾਉ॥ ਹਉ ਗੁਰ ਵਿਟਹੁ ਸਦ ਵਾਰਿਆ ਜਿਨਿ ਦਿਤੜਾ ਨਾਉ॥"(੭੨੬)

ਗੁਰੂ ਨੇ ਆਪ ਹੀ ਪ੍ਰਸੰਨ ਹੋ ਕੇ (ਬਗੈਰ ਆਖੇ) ਮੇਰੇ ਮਨ ਨੂੰ (ਸਤਿਸੰਗਤ ਰਾਹੀਂ) ਰੰਗਣ ਦਾ ਇੰਤਜ਼ਾਮ ਕੀਤਾ ਤੇ ਗੁਰੂ ਨੇ ਖੁਦ ਹੀ ਡੂੰਘੀ ਦਿਲਚਸਪੀ ਲੈ-ਲੈ ਕੇ ਮੇਰੇ ਮਨ ਨੂੰ ਨਾਮ-ਮਾਰਗ ਦਾ ਪਾਂਧੀ ਬਣਾ ਕੇ ਅਪਨਾ ਬਣਾ ਲਿਆ; ਇਸ ਲਈ ਗੁਰੂ ਸਾਹਿਬ ਆਖਦੇ ਹਨ:

- "ਸੋ ਧੰਨੁ ਗੁਰੂ ਸਾਬਾਸਿ ਹੈ ਹਰਿ ਦੇਇ ਸਨੇਹਾ॥ ਹਉ ਵੇਖਿ ਵੇਖਿ ਗੁਰੂ ਵਿਗਸਿਆ ਗੁਰ ਸਤਿਗੁਰ ਦੇਹਾ॥" (੭੨੬)

ਗੁਰੂ ਦੀ ਸੰਗਤ ਵਿਚ ਸੁੱਤਾ ਹੋਇਆ ਮਨ ਜਾਗਿਆ ਤਾਂ ਇਸ ਸੱਚ ਦਾ ਅਹਿਸਾਸ ਹੋਇਆ ਕਿ ਸੱਚਾ ਮਾਂ-ਪਿਉ, ਪੁਤ੍ਰ-ਭਰਾ-ਪਤੀ-ਰਿਸ਼ਤੇਦਾਰ ਤਾਂ ਕੇਵਲ ਇਕੋ ਪ੍ਰਭੂ ਹੈ ਤੇ ਬਾਹਰਲੇ ਰਿਸ਼ਤੇ ਵੀ ਪ੍ਰਭੂ ਦੇ ਸਿਸਟਮ ਤੇ ਕਿਰਪਾ ਨਾਲ ਹੀ ਮਿਲੇ ਹਨ। ਸੁ ਪ੍ਰਭੂ ਤੋਂ ਪਿਆਰ ਲੈਕੇ ਇਨ੍ਹਾਂ ਰਿਸ਼ਤਿਆਂ ਨੂੰ ਵੀ ਪਿਆਰ ਨਾਲ ਨਿਭਾਣਾ ਹੈ, ਪਰ ਮਨ ਅੰਦਰ ਕੇਵਲ "ਇੱਕ" (ਅਰਥਾਤ ਇਕ ਦੇ ਗੁਣਾਂ) ਨੂੰ ਬਿਠਾਣਾ ਹੈ। ਪ੍ਰਭੂ ਕਿਰਪਾ ਸਦਕਾ "ਇੱਕ" ਨਾਲ ਰਿਸ਼ਤਾ ਜਿਵੇਂ-ਜਿਵੇਂ ਗੂੜ੍ਹਾ ਹੁੰਦਾ ਗਇਆ ਤਿਵੇਂ-ਤਿਵੇਂ ਮਨ ਦਾ ਵਿਗਾਸ ਹੁੰਦਾ ਗਇਆ (ਸਮਝਣ ਲਈ ਕੁਛ ਉਦਾਹਰਣ):

- ਮਨ ਜੋ ਹਰ ਵੇਲੇ ਬਦਲੇ ਲੈਣ ਬਾਰੇ ਸੋਚਦਾ ਰਹਿੰਦਾ ਸੀ, ਹੁਣ ਮੁਆਫ ਕਰਨ ਤੇ ਬੁਰੇ ਦਾ ਵੀ ਭਲਾ ਕਰਨ ਬਾਰੇ ਸੋਚਦਾ ਹੈ।

ਕਿਉਂਕਿ ਮਨ "ਇਕ" ਦੀ ਸੰਗਤ ਕਰਦਾ ਸੀ ਗੁਰੂ ਦੀ ਸੰਗਤ ਦੁਆਰਾ- ਤੇ ਗੁਰੂ ਦੀ ਦੇਹ (ਗੁਰੂ ਬਾਣੀ) ਅੰਮ੍ਰਿਤ ਦੀ ਭਰੀ ਹੋਈ

ਹੈ, ਸੁ ਗੁਰੂ ਕੋਲੋਂ ਜੋ ਵੀ ਬਚਨ ਆਉਂਦੇ ਸੀ, ਅੰਮ੍ਰਿਤ ਨਾਲ ਭਰੇ ਹੁੰਦੇ ਸਨ, ਸੁ ਮਨ ਸ਼ਬਦ ਦੀ ਵੀਚਾਰ ਦੁਆਰਾ ਅੰਮ੍ਰਿਤ ਪੀਣ ਦਾ ਆਦੀ ਹੋ ਗਿਆ- "ਗੁਰ ਅੰਮ੍ਰਿਤ ਭਿੰਨੀ ਦੇਹੁਰੀ ਅੰਮ੍ਰਿਤੁ ਬੁਰਕੇ ਰਾਮ ਰਾਜੇ॥ ਜਿਨਾ ਗੁਰਬਾਣੀ ਮਨਿ ਭਾਈਆ ਅੰਮ੍ਰਿਤਿ ਛਕਿ ਛਕੇ॥" (੪੪੯)- ਪਹਿਲਾਂ ਰਸ ਆਇਆ (ਨਾਲ ਹੀ ਦੁਨੀਆਵੀ ਰਸ/ਇੰਦ੍ਰੀਆਂ ਦੇ ਰਸ) ਫਿਕੇ ਤੇ ਕਉੜੇ ਲਗਣੇ ਸ਼ੁਰੂ ਹੋ ਗਏ ਤੇ ਸਹਜ ਸੁਭਾਇ ਮਨ 'ਚੋਂ ਨਿਕਲਦੇ ਗਏ- "ਉਹ ਰਸੁ ਪੀਆ ਇਹ ਰਸੁ ਨਹੀ ਭਾਵਾ" (੩੪੨)

ਤੇ ਜੀਵਨ ਵਿਚ ਸਹਿਜ ਆਣ ਕਰਕੇ, ਮਨ ਨੂੰ ਝਟਕੇ (ਦੁਨੀਆਵੀ ਦੁਖ, ਸੋਗ, ਅਪਮਾਨ.....) ਲਗਣੇ ਬੰਦ ਹੋ ਗਏ- "ਗੁਰ ਤੁਠੈ ਹਰਿ ਪਾਇਆ ਚੂਕੇ ਧਕ ਧਕੇ॥"(੪੪੯)

ਹੁਣ ਤਾਂ ਮਨ ਹਰ ਵੇਲੇ ਪੂਰੇ ਧਿਆਨ ਨਾਲ ਗੁਰੂ ਵਲ ਤੱਕਦਾ ਹੈ ਤੇ ਆਖਦਾ ਹੈ, "ਤੁਮਰੇ ਗੁਣ ਕਿਆ ਕਹਾ ਮੇਰੇ ਸਤਿਗੁਰਾ ਜਬ ਗੁਰੁ ਬੋਲਹ ਤਬ ਬਿਸਮੁ ਹੋਇ ਜਾਇ॥" (੧੬੭) ਇਹ ਵਿਸਮਾਦ ਇਸ ਕਾਰਨ ਹੈ ਕਿਉਂਕਿ ਪ੍ਰਭੂ/ਗੁਰੂ ਦੀ ਹਰ ਗੱਲ ਦੁਨੀਆ ਨਾਲੋਂ ਨਿਆਰੀ ਤੇ ਨਵੇਕਲੀ ਹੈ, ਜਿਵੇਂ ਕਿ (ਕੁਝ ਉਦਾਹਰਣ):

- ਦੁਨੀਆ ਹਰ ਵੇਲੇ ਮੈਂ-ਮੈਂ ਤੇ ਮੇਰੀ-ਮੇਰੀ ਆਖਦੀ ਹੈ, ਪਰ ਆਪ ਸਦਾ ਇਹ ਆਖਦੇ ਹੋ- "ਕਬੀਰ ਮੇਰਾ ਮੁਝ ਮਹਿ ਕਿਛੁ ਨਹੀ ਜੋ ਕਿਛੁ ਹੈ ਸੋ ਤੇਰਾ" (੧੩੭੫)

- ਦੁਨੀਆ ਹਰ ਵੇਲੇ ਇਹ ਕਹਿੰਦੀ, ਮੰਨਦੀ ਤੇ ਵਿਖਾਂਦੀ ਹੈ ਕਿ, "ਹਮ ਭੀ ਕੁਛ ਹੈਂ"- ਪਰ ਆਪ ਬਿਲਕੁਲ ਹੀ ਨਿਆਰੀ ਗੱਲ ਕਰਦੇ ਹੋ ਕਿ "ਅਸੀ ਕੁਝ ਨਹੀਂ", "ਕਬੀਰ ਨਾ ਹਮ ਕੀਆ ਨ ਕਰਹਿਗੇ ਨਾ ਕਰਿ ਸਕੈ ਸਰੀਰੁ॥ ਕਿਆ ਜਾਨਉ ਕਿਛੁ ਹਰਿ ਕੀਆ ਭਇਓ ਕਬੀਰੁ ਕਬੀਰੁ॥" (੧੩੬੭)

- ਦੁਨੀਆ ਹਰ ਵੇਲੇ ਕਹਿੰਦੀ ਹੈ, "ਮੋਹ ਤਾਂ ਹੁੰਦਾ ਹੀ ਹੈ, ਬਚਿਆਂ ਨਾਲ ਮੋਹ ਨਹੀਂ ਕਰਾਂਗੇ ਤਾਂ ਬੱਚੇ ਕਿਵੇਂ ਪਲਨਗੇ", ਪਰ ਆਪ ਕਹਿੰਦੇ ਹੋ ਪ੍ਰਭੂ ਨੂੰ ਛਡ ਕਿਸੇ ਨਾਲ ਮੋਹ ਨਹੀਂ ਕਰਨਾ ਕਿਉਂਕਿ ਪ੍ਰਭੂ ਦੇ ਇਲਾਵਾ ਹਰ ਮੋਹ ਦੁਖ, ਸਦਾ ਦੁਖ ਦੇਂਦਾ ਹੈ।

- ਸੰਸਾਰ ਵਿਚ ਹਰ ਕੋਈ ਜੀਵਨਾ ਲੋੜਦਾ ਹੈ, ਪਰ ਆਪ ਆਖਦੇ ਹੋ "ਮਰ ਜਾਓ" ਤੇ ਜੀਵਨ ਦੀ ਆਸ ਛਡ ਦਿਓ ਤੇ ਫਿਰ ਨਾਮ ਦਾ ਜੀਵਨ ਪਾ ਕੇ ਸਦੀਵੀ ਜੀਵਨ ਪਾ ਲਵੋ- "ਪਹਿਲਾ ਮਰਣੁ ਕਬੂਲਿ ਜੀਵਣ ਕੀ ਛਡਿ ਆਸ॥ ਹੋਹੁ ਸਭਨਾ ਕੀ ਰੇਣੁਕਾ ਤਉ ਆਉ ਹਮਾਰੈ ਪਾਸਿ॥"(੧੧੦੨)

ਗੁਰੂ ਸਾਹਿਬ ਆਖਦੇ ਹਨ ਜਦੋਂ ਪ੍ਰਭੂ ਦੇ ਇਨ੍ਹਾਂ ਨਿਆਰੇ ਬਚਨਾਂ ਤੇ ਅਮਲ ਕੀਤਾ ਤਾਂ ਕਮਾਲ ਹੀ ਹੋ ਗਿਆ, ਮਨ ਨੇ ਹਰ ਪਲ ਇਸ ਸੱਚਾਈ ਦਾ ਅਨੁਭਵ ਕੀਤਾ ਕਿ ਮੇਰੇ ਵਰਗੇ ਅਜਾਮਲ ਨੂੰ ਪ੍ਰਭੂ ਨੇ ਨਾ ਕੇਵਲ ਅਪਨੇ ਚਰਣਾਂ ਵਿਚ ਥਾਂ ਦਿਤੀ ਵਰਨਾ ਨਾਲ ਹੀ ਕਈ ਤਰੀਕਿਆਂ ਨਾਲ, ਮਨ ਦੀ ਪਾਲਨਾ ਤੇ ਵਿਕਾਸ ਲਈ, ਮਨ ਨੂੰ ਵੱਡਾ ਕਰਨ ਲਈ, ਗੁਰੂ ਅਨੇਕ ਰੂਪਾਂ ਵਿਚ ਸਾਮ੍ਹਣੇ ਆਏ। ਕਦੇ ਗੁਰ ਉਪਦੇਸ਼ ਨੇ ਮਾਂ ਵਾਂਗ ਪਿਆਰ ਨਾਲ ਸਮਝਾ ਕੇ ਸਿੱਧੇ ਰਾਹ ਪਾਉਣ ਦੀ ਕੋਸ਼ਿਸ਼ ਕੀਤੀ, ਤੇ ਜਦੋਂ ਲੋੜ ਪਈ ਪਿਤਾ ਵਾਂਗ ਝਿੜਕਾਂ ਮਾਰ-ਮਾਰ ਕੇ ਜਗਾਇਆ ਤੇ ਗੁਰਮਤ ਮਾਰਗ ਦਾ ਪਾਂਧੀ ਬਣਾਇਆ।

ਇਹ ਤਾਂ ਸਾਰੇ ਜਾਣਦੇ ਹਨ ਲੋਹਾ (ਮੈਲ ਦਾ ਭਰਿਆ ਹੋਇਆ) ਜੇ ਪਾਰਸ ਨਾਲ ਛੋਹ ਜਾਏ ਤਾਂ ਸੋਨਾ ਬਣ ਜਾਂਦਾ ਹੈ, ਪਰ ਗੁਰੂ/ਪ੍ਰਭੂ ਦਾ ਇਹ ਕਮਾਲ ਹੈ ਕਿ ਗੁਰੂ ਨਾਲ ਇਕਮਿਕ ਹੋਣ ਵਾਲੇ ਜੀਵ (ਸਿੱਖ)- ਜੋ ਖੁਦ ਨੂੰ ਕੀੜਾ ਹੀ ਸਮਝਦਾ ਹੈ- ਨੂੰ ਅਪਣੇ ਵਰਗਾ (ਗੁਰੂ) ਹੀ ਬਣਾ ਲੈਂਦੇ ਹਨ। ਗੁਰੂ ਸਾਹਿਬ ਆਖਦੇ ਹਨ, "ਜੋ ਹਮਰੀ ਬਿਧਿ ਹੋਤੀ ਮੇਰੇ ਸਤਿਗੁਰਾ ਸਾ ਬਿਧਿ ਤੁਮ ਹਰਿ ਜਾਣਹੁ ਆਪੇ॥ ਹਮ ਰੁਲਤੇ ਫਿਰਤੇ ਕੋਈ ਬਾਤ ਨ ਪੂਛਤਾ ਗੁਰ ਸਤਿਗੁਰ ਸੰਗ ਕੀਰੇ ਹਮ ਥਾਪੇ॥"(੧੬੭)

ਗੱਲ ਸਾਰੀ ਗੁਰਮੁਖਤਾ ਦੀ ਹੈ, ਹੁਕਮ ਮੰਨਣ ਦੀ ਹੈ, "ਜਿਨ ਗੁਰਮੁਖਿ ਹਰਿ ਆਰਾਧਿਆ ਸੇ ਸਾਹ ਵਡਦਾਣੇ॥ ਹਉ ਸਤਿਗੁਰ ਕਉ ਸਦ ਵਾਰਿਆ ਗੁਰ ਬਚਨਿ ਸਮਾਣੇ॥"(੭੨੯) ਸਾਡੇ ਸਾਮ੍ਹਣੇ ਤਾਂ ਪ੍ਰਤੱਖ ਮਿਸਾਲਾਂ ਹਨ ਕਿ ਕਿਵੇਂ ਭਾਈ ਲਹਿਣਾ ਜੀ, ਭਾਈ ਅਮਰੂ (ਨਿਥਾਵਾਂ) ਜੀ ਤੇ ਭਾਈ ਜੇਠਾ ਜੀ- ਜੋ ਗੁਰੂ ਘਰ ਪੈਦਾ ਨਹੀਂ ਸੀ ਹੋਏ- ਗੁਰ-ਬਚਨਾਂ ਨੂੰ ਜੀਵਨ ਦਾ ਅਧਾਰ ਬਣਾ ਕੇ ਸਿੱਖ ਤੋਂ "ਸਾਹ ਵਡਦਾਣੇ"- ਗੁਰੂ ਅੰਗਦ ਦੇਵ, ਗੁਰੂ ਅਮਰਦਾਸ ਤੇ ਗੁਰੂ ਰਾਮਦਾਸ ਬਣ ਗਏ।

ਇਹ ਹੈ ਕਮਾਲ ਗੁਰੂ ਦਾ, ਗੁਰੂ ਦੇ ਗੁਰੂ ਪ੍ਰਭੂ ਦਾ, ਇਹ ਹੈ ਕਮਾਲ ਗੁਰੂ ਦੀ ਸਿੱਖਿਆ ਦਾ ਤੇ ਇਹ ਹੈ ਕਮਾਲ ਗੁਰੂ ਨੂੰ ਵੇਖ-ਵੇਖ ਕੇ ਜੀਵਨ ਦਾ ਮਹੱਲ ਉਸਾਰਨ ਦਾ। ਐਸ ਵੇਲੇ ਗੁਰਬਾਣੀ ਦੇ ਇਹ ਫੁਰਮਾਨ ਚੇਤੇ ਆ ਰਹੇ ਹਨ ਗੁਰੂ ਚਰਨਾਂ ਨੂੰ ਨਮਸਕਾਰ ਕਰਦਿਆਂ:

- ਗੁਰ ਪਰਸਾਦਿ ਐਸੀ ਬੁਧਿ ਸਮਾਨੀ॥ ਚੂਕਿ ਗਈ ਫਿਰਿ ਆਵਨ ਜਾਨੀ॥ (੩੩੭)

- ਨਰ ਤੇ ਸੁਰ ਹੋਇ ਜਾਤ ਨਿਮਖ ਮੈ ਸਤਿਗੁਰ ਬੁਧਿ ਸਿਖਲਾਈ॥ (੮੭੩)

******



ਲੰਡਨ ਉਲੰਪਿਕ ਦੇ ਜੇਤੂ ਖਿਡਾਰੀ ਸੁਸ਼ੀਲ ਕੁਮਾਰ (ਕੁਸ਼ਤੀ), ਗਗਨ ਨਾਰੰਗ (ਨਿਸ਼ਾਨੇਬਾਜ਼ੀ), ਐਮ.ਸੀ.ਮੈਰੀਕਾਮ (ਮੁੱਕੇਬਾਜ਼ੀ), ਸਾਇਨਾ ਨੇਹਵਾਲ (ਬੈਡਮਿੰਟਨ), ਯੋਗੇਸ਼ਵਰ ਦੱਤ (ਕੁਸ਼ਤੀ) ਅਤੇ ਵਿਜੇ ਕੁਮਾਰ (ਨਿਸ਼ਾਨੇਬਾਜ਼ੀ) ਪ੍ਰਧਾਨ ਮੰਤਰੀ ਨਿਵਾਸ ਤੇ ਕੇਂਦਰੀ ਖੇਡ ਮੰਤਰੀ ਅਜੇ ਮਾਕਨ, ਪ੍ਰਧਾਨ ਮੰਤਰੀ ਡਾ.ਮਨਮੋਹਨ ਸਿੰਘ ਅਤੇ ਕਾਂਗਰਸ ਪ੍ਰਧਾਨ ਸ਼੍ਰੀਮਤੀ ਸੋਨੀਆ ਗਾਂਧੀ ਨਾਲ ਯਾਦਗਾਰੀ ਤਸਵੀਰ ਖਿਚਵਾਉਂਦੇ ਹੋਏ।

# ਜੁਗੋ ਜੁਗ ਅਟੱਲ ਗੁਰੂ ਗ੍ਰੰਥ ਸਾਹਿਬ

❖ ਮਨਜੀਤ ਸਿੰਘ ਪਸਰੀਚਾ

ਧਰਮਾਂ ਦੇ ਇਤਿਹਾਸ ਵਿਚ ਇਹ ਇਕੋ-ਇਕ ਅਜਿਹਾ ਧਰਮ ਗ੍ਰੰਥ ਹੈ ਜਿਸਨੂੰ ਗੁਰੂ ਰੂਪ ਵਿਚ ਪ੍ਰਵਾਨਤਾ ਪ੍ਰਾਪਤ ਹੈ। ਇਹ ਜਗਤ ਦਾ ਇਕੋ-ਇਕ ਵਾਹਿਦ ਧਾਰਮਿਕ ਇਲਾਹੀ ਗ੍ਰੰਥ ਹੈ ਜਿਸਨੂੰ ਪ੍ਰਕਾਸ਼ ਕਰਨਾ, ਸੰਤੋਖਣਾ, ਹੁਕਮ ਲੈਣ ਦਾ ਨਿਵੇਕਲਾ ਤੇ ਅਨੋਖਾ ਵਿਧੀ ਵਿਧਾਨ ਹੈ ਜਿਹੜਾ ਹੋਰ ਦੂਜੇ ਕਿਸੇ ਧਾਰਮਿਕ ਗ੍ਰੰਥ ਨੂੰ ਹਾਸਿਲ ਨਹੀਂ ਹੈ। ਇਹ ਸਿਰਫ ਇਕੋ-ਇਕ ਇਹੋ ਧਾਰਮਿਕ ਗ੍ਰੰਥ ਹੈ ਜਿਸਦੀ ਸੰਪਾਦਨਾ ਖੁਦ ਧਰਮ ਦੇ ਬਾਨੀਆਂ ਵਲੋਂ ਆਪ ਕੀਤੀ ਹੋਈ ਹੈ। ਇਸੇ ਕਾਰਨ 'ਗੁਰੂ ਗ੍ਰੰਥ ਸਾਹਿਬ' ਸ਼ੰਕਿਆਂ ਅਤੇ ਕਿੰਤੂਆਂ-ਪ੍ਰੰਤੂਆਂ ਤੋਂ ਮੁਕਤ ਮੰਨਿਆ ਗਿਆ ਹੈ।

ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਸਾਰੇ ਬਾਣੀਕਾਰ ਆਪਣੀ ਸਿਖਰ ਤੇ ਅਦ੍ਵੈਤਵਾਦੀ ਸਨ ਅਤੇ ਗੁਰੂ ਗ੍ਰੰਥ ਸਾਹਿਬ ਵਿੱਚ ਉਹਨਾਂ ਦੀ ਬਾਣੀ ਹੀ ਸੰਗ੍ਰਹਿਤ ਹੈ। ਇਹ ਮੂਲ ਰੂਪ ਵਿਚ ਨਿਰਗੁਣਵਾਦੀ ਸਨ ਪਰ ਪ੍ਰਭੂ ਲਈ ਸਰਗੁਣਵਾਦੀ ਨਾਮ ਵੀ ਵਰਤ ਲੈਂਦੇ ਸਨ ਕਿਉਂਕਿ ਇਹ ਕਵੀ ਸਨ ਕੇਵਲ ਫਿਲਾਸਫਰ ਨਹੀਂ। ਇਹਨਾਂ ਨੇ ਆਪਣੇ ਜ਼ਮਾਨੇ ਵਿਚ ਸਮਾਜ ਦੇ ਧਾਰਮਕ ਪਖੰਡ, ਧਾਰਮਕ ਗਿਰਾਵਟ, ਸੰਸਾਰ ਤਿਆਗ ਦੀਆਂ ਰੁਚੀਆਂ, ਔਖੇ ਨਿਰਾਰਥਕ ਕਰਮ ਕਾਂਡ, ਬ੍ਰਾਹਮਣਵਾਦ, ਸਦਾਚਾਰਕ ਗਿਰਾਵਟ, ਮਾਇਆਧਾਰੀ ਸੁਭਾ, ਸਮਾਜ ਤੇ ਮਾਇਆ ਦੀ ਪੀਡੀ ਪਕੜ, ਸ਼ਰ੍ਹਾ, ਜਾਤ-ਪਾਤ, ਊਚ-ਨੀਚ, ਲਿੰਗ ਵਿਤਕਰੇ, ਰਾਜਸੀ ਜਬਰ, ਰਿਸ਼ਵਤ, ਅਨਿਆਂ, ਹਉਮੈ (ਵਿਸ਼ੇਸ਼ ਕਰਕੇ ਗੁਰੂ ਸਾਹਿਬਾਨ ਨੇ) ਦੀ ਨਿਖੇਧੀ ਕੀਤੀ ਅਤੇ ਸਾਦਾ ਤੇ ਸਤਿ ਵਾਲਾ ਜੀਵਨ ਜੀਣ ਲਈ ਪਰੇਰਨਾ ਦਿੱਤੀ। ਗੁਰੂ ਗ੍ਰੰਥ ਸਾਹਿਬ ਦੀ ਸਾਰੀ ਰਚਨਾ ਵਿਚ ਜੋ ਬੁਨਿਆਦੀ ਸਿਧਾਂਤ ਤੇ ਖਿਆਲ ਤਾਣੇ-ਪੇਟੇ ਵਾਂਗ ਸਮਾਏ ਹੋਏ ਹਨ ਉਹਨਾਂ ਬਾਰੇ ਕਮਾਲ ਇਹ ਹੈ ਕਿ ਜਿਥੇ ਹਰ ਪਦ ਆਪਣੇ ਆਪ ਵਿਚ ਨਵੀਨ ਤੇ ਤਾਜ਼ਾ ਹੈ ਉਥੇ ਉਸ ਵਿਚ ਸਿਧਾਂਤ ਦੀ ਤਾਜ਼ੀ ਵਿਆਖਿਆ ਵੀ ਹੈ। ਇਹਨਾਂ ਸਾਰਿਆਂ ਨੇ ਇਕ ਸਾਂਝੀ ਸਾਧ ਭਾਖਾ ਵਰਤੀ ਹੈ ਜਿਸ ਵਿਚ ਬਹੁਤ ਭਾਗ ਸੰਸਕ੍ਰਿਤ, ਪ੍ਰਾਕ੍ਰਿਤਾਂ ਤੇ ਸਥਾਨਕ ਬੋਲੀਆਂ ਦਾ ਹੈ ਅਤੇ ਲਿਪੀ ਗੁਰਮੁਖੀ ਵਰਤੀ ਹੈ।

ਸੰਪਾਦਕ ਗੁਰੂ ਅਰਜਨ ਸਾਹਿਬ ਨੇ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਨੂੰ ਮੁੱਖ ਤੌਰ 'ਤੇ ਤਿੰਨ ਭਾਗਾਂ ਵਿਚ ਵੰਡਿਆ ਹੈ। ਪਹਿਲੇ ਭਾਗ ਵਿਚ ਨਿਤਨੇਮ ਦੀਆਂ ਬਾਣੀਆਂ ਨੂੰ ਸ਼ਾਮਲ ਕੀਤਾ ਹੋਇਆ ਹੈ। ਦੂਜੇ ਭਾਗ ਵਿਚ 31 ਰਾਗਾਂ ਵਿਚਲੀ ਬਾਣੀ ਨੂੰ ਸਥਾਨ ਦਿੱਤਾ ਗਿਆ ਹੈ। ਤੀਸਰੇ ਭਾਗ ਵਿਚ ਰਾਗ-ਮੁਕਤ ਬਾਣੀ ਨੂੰ ਬਾਰ੍ਹਾਂ ਸਿਰਲੇਖਾਂ ਵਿਚ ਸਮੋਇਆ ਹੋਇਆ ਹੈ। ਰਾਗਾਂ ਅਧੀਨ ਬਾਣੀ ਨੂੰ ਇਕ ਵਿਸ਼ੇਸ਼ ਕ੍ਰਮ ਅਤੇ ਵਿਧਾਨ ਅਨੁਸਾਰ ਦਰਜ ਕੀਤਾ ਹੈ। ਸਭ ਤੋਂ ਪਹਿਲਾਂ ਸ਼ਬਦ (ਚਉਪਦੇ) ਫਿਰ ਅਸ਼ਟਪਦੀਆਂ ਦਰਜ਼ ਕੀਤੀਆਂ ਹਨ। ਇਹਨਾਂ ਤੋਂ ਬਾਦ ਵਿਸ਼ੇਸ਼ ਬਾਣੀਆਂ, ਛੰਤ ਅਤੇ ਵਾਰਾਂ ਸੰਕਲਿਤ ਹਨ। ਮਾਰੂ ਰਾਗ ਵਿਚ ਅਸ਼ਟਪਦੀਆਂ ਤੋਂ ਬਾਦ ਸੋਲਹੇ ਵੀ ਆਏ ਹਨ। ਵਾਰਾਂ ਤੋਂ ਪਿਛੋਂ ਭਗਤ-ਬਾਣੀ ਸ਼ਾਮਲ ਕੀਤੀ ਗਈ ਹੈ। ਸਾਰੀ ਗੁਰਬਾਣੀ ਗੁਰੂ-ਕ੍ਰਮ ਅਨੁਸਾਰ ਹੈ ਪਰ 22 ਰਾਗਾਂ ਵਿਚ ਆਈ ਭਗਤ ਬਾਣੀ ਵਿਚ ਭਗਤਾਂ ਦੇ ਇਤਿਹਾਸਕ ਕ੍ਰਮ ਨੂੰ ਮੁੱਖ ਨਹੀਂ ਰਖਿਆ ਗਿਆ। ਬਿਹਾਗੜਾ ਰਾਗ ਵਿਚ ਤਿੰਨ ਸਲੋਕ ਭਾਈ ਮਰਦਾਨੇ ਨੂੰ ਸੰਬੋਧਿਤ ਕਰਕੇ ਉਚਾਰੇ ਗਏ ਹਨ। ਇਹਨਾਂ ਸਲੋਕਾਂ ਵਿਚ ਸ਼ਰਾਬ ਨੂੰ ਇਕ ਪ੍ਰਤੀਕ ਵਜੋਂ ਵਰਤਦਿਆਂ ਸਤਸੰਗਤ 'ਚੋਂ ਪ੍ਰਾਪਤ ਹੋਣ ਵਾਲੇ ਅੰਮ੍ਰਿਤ ਦੀ ਗਲ ਕੀਤੀ ਹੈ ਜਿਸਨੂੰ ਪੀ ਕੇ ਮਨੁੱਖ ਦੇ ਵਿਕਾਰ ਕਟੇ ਜਾਂਦੇ ਹਨ-

**ਕਾਂਯਾਂ ਲਾਹਣਿ ਆਪੁ ਮਦੁ ਅੰਮ੍ਰਿਤ ਤਿਸ ਕੀ ਧਾਰ॥ ਸਤਸੰਗਤਿ ਸਿਉ ਮੇਲਾਪੁ ਹੋਇ ਲਿਵ ਕਟੋਰੀ ਅੰਮ੍ਰਿਤ ਭਰੀ ਪੀ ਪੀ ਕਟਹਿ ਬਿਕਾਰ॥** (ਅੰਗ ੫੫੩)

ਰਾਮਕਲੀ ਰਾਗੁ ਵਿਚ ਬਾਬਾ ਸੁੰਦਰ ਜੀ ਦਾ ਲਿਖਿਆ ਇਕ 'ਸਦੁ' ਅਤੇ ਗੁਰੂ ਉਸਤਤਿ ਵਿਚ ਲਿਖੀ 'ਰਾਇ ਬਲਵੰਡਿ ਤਥਾ ਸਤੈ ਡੂਮਿ' ਦੀ ਇਕ ਵਾਰ ਵੀ ਹੈ।

ਭਾਗ ਪਹਿਲਾ ਵਿਚ ਅੰਗ ਇਕ ਤੋਂ ਲੈਕੇ ਅੰਗ -੧੩ ਤੀਕ ਨਿਤਨੇਮ ਦੀਆਂ ਬਾਣੀਆਂ ਹਨ। ਗੁਰੂ ਗ੍ਰੰਥ ਜੀ ਦਾ ਆਰੰਭ (ਆਦਿ) ਸੰਪਾਦਕ ਗੁਰੂ ਪੰਚਮ ਪਾਤਸ਼ਾਹ ਨੇ ਮੂਲ-ਮੰਤ੍ਰ ਲਿਖਕੇ ਕੀਤਾ ਹੈ। ਇਹ 'ਜਪੁਜੀ' ਦਾ ਕੋਈ ਹਿੱਸਾ ਨਹੀਂ ਸਗੋਂ ਮੰਗਲਾਚਰਣ ਹੈ। ਇਸਦਾ ਗੁਰਬਾਣੀ ਵਿਚ ਵਿਸ਼ੇਸ਼ ਅਤੇ ਪ੍ਰਮੁਖ ਸਥਾਨ ਹੈ। ਅਸਲ ਵਿਚ ਇਸ ਵਿਚਲੇ 13 ਸ਼ਬਦਾਂ ਅਤੇ ਇਕ ਹਿੰਦਸੇ ਵਿਚ ਸਿੱਖ ਧਰਮ ਦੇ ਸਿਧਾਂਤਾਂ ਦਾ ਬੀਜ ਰੂਪ ਸਮੋਇਆ ਹੋਇਆ ਹੈ-

**ੴ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ॥** (ਅੰਗ-੧)

ਗੁਰੂ ਗ੍ਰੰਥ ਸਾਹਿਬ ਵਿਚ ਦਰਜ ਸਾਰੀਆਂ ਬਾਣੀਆਂ ਵਿਚੋਂ 'ਜਪੁ' ਅਧਿਕ ਪ੍ਰਸਿੱਧ ਅਤੇ ਮਹੱਤਵਪੂਰਨ ਹੈ ਕਿਉਂਕਿ ਇਸ ਵਿਚ ਗੁਰਮਤਿ ਜਾਂ ਸਿੱਖ ਧਰਮ ਦੇ ਦਾਰਸ਼ਨਿਕ ਅਤੇ ਧਾਰਮਿਕ ਸਿਧਾਂਤ ਸਮੋਏ ਹੋਏ ਹਨ। ਇਸ ਬਾਣੀ ਨੂੰ ਜਪੁ, ਜਪੁਜੀ, ਜਪੁ-ਨੀਸਾਣ ਆਦਿ ਨਾਂ ਦਿੱਤੇ ਜਾਂਦੇ ਹਨ। ਜਪੁਜੀ ਵਿਚ ਦੋ ਸਲੋਕ ਅਤੇ 38 ਪਉੜੀਆਂ ਹਨ। ਇਕ-ਇਕ ਸਲੋਕ ਆਦਿ ਅੰਤ ਵਿਚ ਆਇਆ ਹੈ ਅਤੇ ਇਨ੍ਹਾਂ ਦੋਹਾਂ ਵਿਚਾਲੇ 38 ਪਉੜੀਆਂ ਲਿਖੀਆਂ ਹਨ। ਸਚਮੁੱਚ ਇਹ ਗੁਰੂ ਨਾਨਕ ਸਾਹਿਬ ਦਾ ਅਧਿਆਤਮਿਕ ਸ਼ਾਹਕਾਰ ਹੈ-

**ਪਹਿਲਾ ਸਲੋਕੁ -ਆਦਿ ਸਚੁ ਜੁਗਾਦਿ ਸਚੁ॥ ਹੈ ਭੀ ਸਚੁ ਨਾਨਕ ਹੋਸੀ ਭੀ ਸਚੁ॥੧॥** (ਅੰਗ-੧)

**ਅੰਤਿਮ ਸਲੋਕ - ਪਵਣੁ ਗੁਰੂ ਪਾਣੀ ਪਿਤਾ ਮਾਤਾ ਧਰਤਿ ਮਹਤੁ॥ ਦਿਵਸੁ ਰਾਤਿ ਦੁਇ ਦਾਈ ਦਾਇਆ ਖੇਲੈ ਸਗਲ ਜਗਤੁ॥ ਚੰਗਿਆਈਆ ਬੁਰਿਆਈਆ ਵਾਚੈ ਧਰਮੁ ਹਦੂਰਿ॥ ਕਰਮੀ ਆਪੋ ਆਪਣੀ ਕੇ ਨੇੜੈ ਕੇ ਦੂਰਿ॥ ਜਿਨੀ ਨਾਮੁ ਧਿਆਇਆ ਗਏ ਮਸਕਤਿ ਘਾਲਿ॥ ਨਾਨਕ ਤੇ ਮੁਖ ਉਜਲੇ ਕੇਤੀ ਛੁਟੀ ਨਾਲਿ॥੧॥** (ਅੰਗ-੮)

ਭਾਗ ਦੂਜਾ ਵਿਚ ਅੰਗ ੧੪ ਤੋਂ ਲੈਕੇ ਅੰਗ ੧੩੫੩ ਤਕ ਰਾਗ ਸ਼ਾਮਲ ਕੀਤੇ ਹੋਏ ਹਨ ਜੋ ਇਸ ਪ੍ਰਕਾਰ ਹਨ-

(1) ਸਿਰੀਰਾਗੁ (2) ਮਾਝ (3) ਗਉੜੀ (4) ਆਸਾ (5) ਗੂਜਰੀ (6) ਦੇਵਗੰਧਾਰੀ (7) ਬਿਹਾਗੜਾ (8) ਵਡਹੰਸੁ (9) ਸੋਰਠਿ (10) ਧਨਾਸਰੀ (11) ਜੈਤਸਰੀ (12) ਟੋਡੀ (13) ਬੈਰਾੜੀ (14) ਤਿਲੰਗ (15) ਸੂਹੀ (16) ਬਿਲਾਵਲੁ (17) ਗੋਂਡ (18) ਰਾਮਕਲੀ (19) ਨਟ ਨਾਰਾਇਨ (20) ਮਾਲੀ ਗਉੜਾ (21) ਮਾਰੂ (22) ਤੁਖਾਰੀ (23) ਕੇਦਾਰਾ (24) ਭੈਰਉ (25) ਬਸੰਤੁ (26) ਸਾਰੰਗ (27) ਮਲਾਰ (28) ਕਾਨੜਾ (29) ਕਲਿਆਨ (30) ਪਰਭਾਤੀ (31) ਜੈਜੈਵੰਤੀ।

ਗੁਰੂ ਜੀ ਨੇ ਨਿੱਕੀਆਂ ਵੱਡੀਆਂ ਬਾਣੀਆਂ ਨੂੰ ਢੁਕਵੇਂ ਸਿਰਲੇਖ ਦਿੱਤੇ ਹਨ ਜੋ ਇੰਝ ਹਨ-

ਬਾਹਹਮਾਹਾ ਮਾਝ ਮਹਲਾ-੫ (ਅੰਗ ੧੩੩) ਮਾਝ ਮਹਲਾ ੫ ਦਿਨ ਰੈਣਿ (ਅੰਗ ੧੩੬) ਬਾਵਨ ਅਖਰੀ ਮਹਲਾ-੫ (ਅੰਗ ੨੫੦) ਗਉੜੀ ਸੁਖਮਨੀ ਮ:੫ (ਅੰਗ ੨੬੨) ਥਿਤੀ ਗਉੜੀ ਮਹਲਾ ੫ (ਅੰਗ ੨੯੬) ਗਉੜੀ ਪੂਰਬੀ ਬਾਵਨ ਅਖਰੀ ਕਬੀਰ ਜੀਉ ਕੀ (ਅੰਗ ੩੪੦) ਗਉੜੀ ਥਿੰਤੀ ਕਬੀਰ ਜੀ ਕੀ (ਅੰਗ ੩੪੩) ਗਉੜੀ ਵਾਰ ਕਬੀਰ ਜੀਉ ਕੇ (ਅੰਗ ੩੪੪) ਮਹਲਾ ੫ ਬਿਰਹੜੇ (ਅੰਗ ੪੩੧) ਮਹਲਾ-੪ ਘੋੜੀਆ (ਅੰਗ ੫੭੫) ਮਹਲਾ ੧ ਅਲਾਹਣੀਆਂ (ਅੰਗ ੫੭੮) ਮਹਲਾ ੧ ਆਰਤੀ (ਅੰਗ ੬੬੩) ਮਹਲਾ ੩ ਵਾਰ ਸਤ (ਅੰਗ ੮੪੧) ਮਹਲਾ-੩ ਅਨੰਦੁ (ਅੰਗ ੯੧੭) ਮਹਲਾ ੧ ਦਖਣੀ ਓਅੰਕਾਰੁ (ਅੰਗ ੯੨੯) ਸਿਧ ਗੋਸਟਿ (ਅੰਗ ੯੩੮) ਮਹਲਾ-੫ ਅੰਜੁਲੀਆ (ਅੰਗ ੧੦੧੯) ਰਾਗ ਵਾਰ ਵਰਤੇ ਸਿਰਲੇਖਾਂ ਸਬੰਧੀ ਹੇਠ ਲਿਖੇ ਅਨੁਸਾਰ ਵੇਰਵਾ ਹੈ-

(1) ਚਉਪਦੇ- ਅਸ਼ਟਪਦੀਆਂ

ਸਿਰੀਰਾਗੁ, ਮਾਝ, ਗਉੜੀ, ਆਸਾ, ਗੂਜਰੀ, ਸੋਰਠਿ, ਧਨਾਸਰੀ, ਤਿਲੰਗੁ, ਸੂਹੀ, ਬਿਲਾਵਲੁ, ਗੋਂਡ, ਰਾਮਕਲੀ, ਨਟ ਨਾਰਾਇਨ, ਮਾਰੂ, ਭੈਰਉ, ਬਸੰਤੁ, ਸਾਰੰਗ, ਮਲਾਰ, ਕਾਨੜਾ, ਕਲਿਆਨ, ਪ੍ਰਭਾਤੀ।

(2) ਚਉਪਦੇ

ਦੇਵਗੰਧਾਰੀ, ਬਿਹਾਗੜਾ, ਜੈਤਸਰੀ, ਟੋਡੀ, ਬੈਰਾੜੀ, ਮਾਲੀ ਗਉੜਾ, ਕੇਦਾਰਾ, ਜੈਜਾਵੰਤੀ।

(3) ਛੰਤ-ਵਾਰਾਂ

ਸਿਰੀਰਾਗੁ, ਗਉੜੀ, ਆਸਾ, ਬਿਹਾਗੜਾ, ਜੈਤਸਰੀ, ਸੂਹੀ, ਰਾਮਕਲੀ, ਸਾਰੰਗ, ਮਲਾਰ, ਕਾਨੜਾ

(4) ਵਾਰਾਂ

ਗੂਜਰੀ, ਸੋਰਠਿ, ਬਿਲਾਵਲੁ, ਮਾਰੂ, ਬਸੰਤੁ।

(5) ਛੰਤ

ਵਡਹੰਸੁ, ਧਨਾਸਰੀ, ਕੇਦਾਰਾ।

(6) ਸਿਰੀਰਾਗੁ

ਪਹਿਰੇ, ਵਣਜਾਰਾ

(7) ਰਾਗੁ ਮਾਝ

ਬਾਰਹਮਾਹਾ ਮਹਲਾ-੫, ਦਿਨ-ਰੈਣਿ ਮਹਲਾ ੫-

(8) ਗਉੜੀ ਰਾਗੁ

ਬਾਵਨ ਅਖਰੀ ਮਹਲਾ-੫, ਸੁਖਮਨੀ ਮ:੫ ਥਿਤੀ ਮਹਲਾ-੫,ਬਾਵਨ ਅਖਰੀ ਕਬੀਰ ਜੀਉ ਕੀ, ਥਿੰਤੀ ਕਬੀਰ ਜੀ ਕੀ, ਵਾਰ ਕਬੀਰ ਜੀਉ ਕੇ-

ਗਉੜੀ ਸੁਖਮਨੀ ਮ:੫- ਇਸ ਰਚਨਾ ਦੀਆਂ 24 ਅਸ਼ਟਪਦੀਆਂ ਹਨ ਅਤੇ 24 ਹੀ ਸਲੋਕ ਹਨ ਜਿਨ੍ਹਾਂ ਵਿਚ ਨਾਮ-ਸਿਮਰਨ ਦੀ ਮਹਿਮਾ ਵਖਾਨ ਕੀਤੀ ਹੈ। ਨਾਮ-ਸਿਮਰਨ ਦੁਆਰਾ ਕੀਤੀ ਕਮਾਈ ਹੀ ਦਰਗਾਹ ਵਿਚ ਕੰਮ ਆਉਂਦੀ ਹੈ-

**ਨਿਰਮਲ ਸੋਭਾ ਅੰਮ੍ਰਿਤ ਤਾ ਕੀ ਬਾਨੀ॥ ਏਕੁ ਨਾਮੁ ਮਨ ਮਾਹਿ ਸਮਾਨੀ॥** (ਅੰਗ ੨੯੬)

(9) ਰਾਗੁ ਆਸਾ

ਬਿਰਹੜੇ, ਪਟੀ ਮਹਲਾ ੧, ਪਟੀ ਮਹਲਾ ੩

(10) ਰਾਗੁ ਬਿਹਾਗੜਾ

ਅਲਾਹਣੀਆਂ

(11) ਰਾਗੁ ਸੂਹੀ

ਕੁਚਜੀ, ਸੁਚਜੀ, ਗੁਣਵੰਤੀ

(12) ਰਾਗੁ ਰਾਮਕਲੀ

ਅਨੰਦ ਮਹਲਾ-੩, ਸਦੁ, ਰੁਤੀ ਮਹਲਾ-੫, ਦਖਣੀ ਓਅੰਕਾਰ ਮਹਲਾ-੧, ਸਿਧ ਗੋਸਟਿ-

ਅਨੰਦੁ- ਗੁਰੂ ਅਮਰਦਾਸ ਜੀ ਦੀ ਬਾਣੀ 'ਅਨੰਦੁ' ਵਿਚ ਉਸੇ ਤਰ੍ਹਾਂ ਦਾ ਮਹੱਤਵ ਹੈ ਜਿਸ ਤਰ੍ਹਾਂ ਦਾ ਪਹਿਲੇ ਗੁਰੂ ਜੀ ਦੀ ਬਾਣੀ 'ਜਪੁਜੀ' ਦਾ ਅਤੇ ਪੰਚਮ ਪਾਤਸਾਹ ਦੀ ਬਾਣੀ 'ਸੁਖਮਨੀ' ਦਾ ਹੈ। ਇਸ ਰਚਨਾ ਵਿਚ ਕੁਲ 40 ਪਉੜੀਆਂ ਹਨ। ਇਸ ਰਚਨਾ ਦੀ ਹਰ ਇਕ ਪਉੜੀ ਆਪਣੇ ਆਪ ਵਿਚ ਸੁਤੰਤਰ ਭਾਵ-ਸੰਚਾਰ ਕਰਦੀ ਹੋਈ ਵੀ ਅਨੰਦ ਦੀ ਭਾਵਧਾਰਾ ਦੀ ਸੰਗਲੀ ਵਿਚ ਪਰੁਚੀ ਹੋਈ ਹੈ। ਸਿੱਖ ਧਰਮ ਦੇ ਸਾਰੇ ਮਾਂਗਲਿਕ ਅਤੇ ਧਾਰਮਿਕ ਅਨੁਸ਼ਠਾਨਾਂ ਅਤੇ ਮ੍ਰਿਤੂ ਸਬੰਧੀ ਕੀਤੇ ਜਾਣ ਵਾਲੇ ਕਰਮਾਂ/ਸੰਸਕਾਰਾਂ ਦੇ ਅਵਸਰ ਤੇ ਇਸ ਬਾਣੀ ਦੇ ਸੰਖਿਪਤ ਰੂਪ (ਪਹਿਲੀਆਂ ਪੰਜ ਪਉੜੀਆਂ ਅਤੇ ਅਖੀਰਲੀ ਪਉੜੀ) ਦਾ ਕੀਰਤਨ ਜਾਂ ਪਠਨ-ਪਾਠਨ ਕੀਤਾ ਜਾਂਦਾ ਹੈ। ਨਿਤਨੇਮ ਦੀਆਂ ਪੰਜ ਬਾਣੀਆਂ ਵਿਚ ਵੀ ਇਹ ਸ਼ਾਮਲ ਕੀਤੀ ਹੋਈ ਹੈ। ਸ਼ਾਮ ਨੂੰ ਰਹਿਰਾਸ ਵਿਚ ਵੀ ਇਹ ਸੰਖਿਪਤ ਰੂਪ ਵਿਚ ਸ਼ਾਮਲ ਹੈ।

ਤੀਸਰੇ ਭਾਗ ਵਿਚ ਰਾਗ-ਮੁਕਤ ਬਾਣੀ ਜੋ ਅੰਗ ੧੩੫੩ ਤੋਂ ਅੰਗ ੧੪੩੦ ਤੀਕ ਹੈ, ਨੂੰ ਬਾਰ੍ਹਾਂ ਸਿਰਲੇਖਾਂ ਵਿਚ ਸਮੋਇਆ ਹੋਇਆ ਹੈ ਜੋ ਇੰਝ ਹਨ-

(1) ਸਲੋਕ ਸਹਸਕ੍ਰਿਤੀ (2) ਮਹਲਾ ੫ ਗਾਥਾ (3) ਫੁਨਹੇ ਮਹਲਾ ੫ (4) ਚਉਬੋਲੇ ਮਹਲਾ ੫ (5) ਸਲੋਕ ਭਗਤ ਕਬੀਰ ਜੀਉ ਕੇ (6) ਸਲੋਕ ਸੇਖ ਫਰੀਦ ਕੇ (7) ਸਵਯੇ ਸ੍ਰੀ ਮੁਖ ਬਾਕ ਮਹਲਾ ੫ (8) ਸਵਈਏ ਭੱਟਾਂ ਕੇ (9) ਸਲੋਕ ਵਾਰਾਂ ਤੇ ਵਧੀਕ (10) ਸਲੋਕ ਮਹਲਾ ੯ (11) ਮੁੰਦਾਵਣੀ ਮਹਲਾ-੫ (12) ਰਾਗ ਮਾਲਾ

ਅੰਤ ਵਿਚ ਰਾਗ ਮਾਲਾ ਤੋਂ ਪਹਿਲਾਂ 'ਮੁੰਦਾਵਣੀ' ਲਿਖਕੇ ਗੁਰੂ ਜੀ ਨੇ ਮਹਾਨ ਗ੍ਰੰਥ ਦੀ ਸਮਾਪਤੀ ਦੀ ਮੁਹਰ ਲਗਾ ਦਿਤੀ ਹੈ ਤਾਂ ਜੋ ਇਸ ਵਿਚ ਹੋਰ ਕੋਈ ਬਾਣੀ ਦਰਜ ਨਾ ਕੀਤੀ ਜਾ ਸਕੇ। ਇਸ ਮਹਾਨ ਗ੍ਰੰਥ (ਥਾਲ) ਵਿਚ ਸਚਾਈ (ਸਤੁ) ਸਬਰ-ਸਾਦਗੀ (ਸੰਤੋਖੁ) ਤੇ ਅੰਮ੍ਰਿਤਮਈ ਨਾਮ ਜੋ ਸਾਰੇ ਸੰਸਾਰ ਦਾ ਆਸਰਾ ਹਨ, ਰਖੇ ਹਨ। ਜੋ ਕੋਈ ਇਸ ਗ੍ਰੰਥ ਦਾ ਵਿਚਾਰ ਕਰੇਗਾ (ਖਾਵੇ) ਤੇ ਇਹਨਾਂ ਵਿਚਾਰਾਂ ਨੂੰ ਆਪਣੇ ਜੀਵਨ ਵਿਚ ਪਚਾਕੇ ਵਰਤੇਗਾ (ਭੁੰਚੈ) ਉਸਦਾ ਕਲਿਆਣ ਹੋਵੇਗਾ। ਇਸ ਮਹਾਨ ਗ੍ਰੰਥ ਵਿਚ ਜੋ ਵਸਤੂ-ਵਿਚਾਰ ਹੈ ਉਸਨੂੰ ਤਿਆਗਕੇ ਜੀਵਨ ਬਿਤਾਣਾ ਸੰਭਵ ਨਹੀਂ- ਇਹ ਤਾਂ ਹਿਰਦੇ ਵਿਚ ਸਦਾ ਸੰਭਾਲਕੇ ਰਖਣ ਵਾਲੀ ਚੀਜ਼ ਹੈ। ਅੰਧੇਰੇ ਵਿਚ ਭਟਕਦਾ ਸੰਸਾਰ ਇਸ ਮਹਾਨ ਗ੍ਰੰਥ ਦੀ ਚਰਣੀ ਲਗਕੇ ਕਲਿਆਨ ਨੂੰ ਪ੍ਰਾਪਤ ਹੋ ਸਕਦਾ ਹੈ। ਇਸ ਗ੍ਰੰਥ ਦਾ ਵੱਡਾ ਉਪਦੇਸ਼ ਇਹ ਹੈ ਕਿ ਪਰਮਾਤਮਾ ਸਾਰੇ ਰੂਪਾਂ ਵਿਚ ਤੇ ਸਾਰੀ ਥਾਈਂ ਵਿਆਪਕ ਹੈ-

ਇਸ ਉਪਰੰਤ ਸੰਪਾਦਕ ਨੇ ਵਿਸਤਰਿਤ ਕਾਰਜ ਦੀ ਸੰਪੂਰਨਤਾ ਲਈ ਪ੍ਰਭੂ ਅੱਗੇ ਬੜੀ ਹਲੀਮੀ ਨਾਲ ਅਰਜੋਈ ਕਰਦਿਆਂ 'ਨਾਮ' ਦੀ ਪ੍ਰਾਪਤੀ ਲਈ ਤਰਲਾ ਕੀਤਾ ਹੈ ਕਿਉਕਿ ਇਹੀ ਮਨੁੱਖ ਦੇ ਜੀਵਨ ਦਾ ਆਧਾਰ ਹੈ-

**ਤੇਰਾ ਕੀਤਾ ਜਾਤੋ ਨਾਹੀ ਮੈਨੋ ਜੋਗੁ ਕੀਤੋਈ॥ ਮੈ ਨਿਰਗੁਣਿਆਰੇ ਕੋ ਗੁਣੁ ਨਾਹੀ ਆਪੇ ਤਰਸੁ ਪਇਓਈ॥ ਤਰਸੁ ਪਇਆ ਮਿਹਰਾਮਤਿ ਹੋਈ ਸਤਿਗੁਰੁ ਸਜਣੁ ਮਿਲਿਆ॥ ਨਾਨਕ ਨਾਮੁ ਮਿਲੈ ਤਾਂ ਜੀਵਾਂ ਤਨੁ ਮਨੁ ਥੀਵੈ ਹਰਿਆ॥** (ਅੰਗ ੧੪੨੯)

ਸੰਪਾਦਕ ਗੁਰੂ ਜੀ ਨੇ ਜਿਥੇ ਦੁੱਖ ਦੇ ਕਿਰਨੇ ਪਾਉਣ ਵਾਲੇ (ਦੀਪਕ' ਰਾਗ ਨੂੰ ਨਹੀਂ ਲਿਆ ਉਥੇ ਖੁਸ਼ੀ ਦੇ ਰਾਗ ਲੈਣ ਲਗਿਆ 'ਬਸੰਤ' ਅਤੇ 'ਸੂਹੀ' ਤਕ ਹੀ ਗਏ ਹਨ 'ਮੇਘ' ਤੇ 'ਹਿੰਡੋਲ' ਆਦਿ ਖਰੂਦ ਮਚਾਉਣ ਵਾਲੇ ਰਾਗ ਨਹੀਂ ਲਏ। ਸਿੱਖੀ ਮਾਰਗ 'ਸਹਿਜ' ਦਾ ਹੈ। ਇਸ ਵਿਚ ਸੁੱਖ ਤੇ ਦੁੱਖ ਦੋਹਾਂ ਦੇ ਸਿਰੇ ਛੋਹਣ ਦੀ ਆਗਿਆ ਨਹੀਂ। ਇਸੇ ਤਰ੍ਹਾਂ ਮਨੁੱਖ ਨੇ ਆਪਣੀ ਜ਼ਿੰਦਗੀ 'ਨਾਮ' ਤੇ 'ਸੇਵਾ' ਵਾਲੀ ਬਣਾਉਣੀ ਹੈ। 'ਨਾਮ' ਰੱਬ ਦਾ ਪਿਆਰ ਸਿਖਾਂਦਾ ਹੈ ਤੇ 'ਸੇਵਾ' ਮਨੁੱਖ ਜਾਤੀ ਪ੍ਰਤੀ ਸਮਰਪਿਤ ਭਵਨਾ ਹੈ। ਜਦ ਤੋੜੀ ਕਿਸੇ ਵਿਚ ਇਹ ਦੋ ਅਸੂਲ ਕੰਮ ਕਰ ਰਹੇ ਹਨ ਤਦ ਤੋੜੀ ਉਹ ਮੁਕਤ ਪਥ ਵਲ ਅਗ੍ਰਸਰ ਹੈ ਜੋ ਕਿ ਜੀਵਨ-ਲਕਸ਼ ਹੈ।

******

# Guru Granth Sahib :

## A Model for Interfaith Understanding

❖ DR. KAZI NURUL ISLAM

Though all the religions of the world teach love, preach sympathy for others and encourage man to exercise utmost self-restraint and have most profoundly been a source of inspiration for the highest good of mankind, the world today is torn by conflicts, enmity and religious hatred. In this predicament, a lasting and peaceful society is impossible unless different faiths are understood in their proper perspectives. Therefore, it is necessary that people belonging to different faiths understand each other better. This necessitates a constant dialogue and effort to generate moral and hearty religious thinking. The advocates of all the religions of the world emphasise the importance of certain virtues and moral values. Only these can foster unity and cohesion of mankind. But the moral and religious values cannot be invoked by force. This can be achieved through the exchange of words, kind words, sincere words and loving words that can reach the deepest fathoms of the heart.

There is no religion without peace and no peace without religion. We must admit that peace and religion are complementary to each other. When the good of all is desired with an undivided mind peace will definitely be ours. But people belonging to different faiths, in most cases, have betrayed religious ideals and commitment to peace. The time has come when this betrayal must be corrected. And this can be and should be done through knowledge, dialogue and demonstration of the fact that love, compassion, selflessness and the inner force of truthfulness have ultimately greater power than hatred, enmity and self-interest.

There was a time when various religions, precisely because of their own convictions, were unable to cooperate and were even antagonistic to each other. But the time have changed to a great extent. Improvement in the means of transportation has made the earth smaller. Now religions, inspite of historic differences, must seek to unite all men for the attainment of world peace. Unless the peoples of faith come closer to each other the irreligious and antireligious forces will gain the upper hand. And this may lead to the further breaking up of the moral fiber of the human society. But at all cost we must preserve the moral aspect of the texture of human society.

Religious people represent a vast majority of the peoples of the world. But unfortunately, we are a confused, divided and silent majority. The religious people of the world have been quite silent for long, and their silence has worked against human welfare. Out division, our timidity, and our silence left the mighty forces of terrorism, fanaticism, racism, poverty, and war unchallenged. Our silence has been paid for by the suffering of millions, for whom we should have been the advocate, the friend, and the spokesman. The time has come when religionists, instead of antagonizing each other because of what we once thought was a religious conviction, should cooperate with each other in order to contribute to the cause of peace for mankind.

Before I explain my own position as to what makes me feel that the Guru Granth Sahib is a model for interreligious understanding in today's world let me speak a few words about the attitude of Islam towards other religions. I believe, this will help us to understand Guru Granth Sahib's attitude towards other traditions better.

Islam seeks to bring about reconciliation between the followers of different faiths and establish a basis of respect and honour among them. Islam can claim uniqueness in that for a person to be a Muslim it is mandatory that he/she must have respect for the people of others faiths, must believe in all the prophets and in all the revealed texts. The Quran teaches us that God has sent His revelation to all the people from time to time and no section of mankind has been left without Divine guidance. Many of the prophets of the Old Testament have been mentioned by name in the Quran, and so also is Jesus, who along with other prophets, is highly revered and honoured by the Muslims all over the world. It is stated in the Qura'n : "Say (O Muslims): We believe in Allah and that which is revealed unto us and that which was revealed unto Abrahman and Ismael, and Isaac, and Jocob, and the tribes, and that which the Moses and Jesus received, and that which the Prophets received from their Lord. We make no distinction between any one of them, and unto Him we have surrendered."

If a man belies any one of them, he belies all and if a man confirms and believes in one of them he must and ought to confirm all. "One who does not believe in any one of the Prophets, would be a Kafir, though he must believe in all the Prophets raised in India, China, Persia Egypt, Africa, Europe and any other countries of the world." But a Muslim cannot definitely say about a particular person outside the list of the prophets named in the Quran, whether he was or was not a Prophet. Muslims are also not permitted to say anything against the holy men of other religions. Sikhism goes one step further in its attitude forwards other religions and in its world view.

Sikhism is a religion, which was founded on the principles of interfaith understanding, mutual respect and harmony. From the very beginning the leaders and the followers of this tradition preached the principles of interfiath respect, dialogue and understanding. To be a Sikh it is mandatory that he/she must respect and accept all other religions of the world and at the same time must protect, guard and allow the free-practice of the customs and rituals of others. The Guru Granth Sahib teaches its followers to love all creation as God's own manifestation. Acceptance of all faiths, and interfaith tolerance and understanding are basic to the teachings of Guru Grantha Sahib. History of the Sikh tradition shows remarkable consistency in the pursuit of these ideals and in the defense of the right to free worship of peoples of all faiths.

The Sikh gurus perceived that there was lack of real love among the people

